ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਦਾ ਤਰਜਮਾਨ

# ਤਰਕਸ਼ੀਲ




ਮੀਟ ਪਲਾਂਟ ਸਬੰਧੀ ਚੰਡੀਗੜ੍ਹ ਵਿਖੇ ਹੋਈ ਰੈਲੀ ਨੂੰ ਸੰਬੋਧਨ ਕਰਦੇ ਹੋਏ ਗੁਰਸ਼ਰਨ ਸਿੰਘ ।

* ਤਾਂਤਰਿਕ ਚਮਤਕਾਰਾਂ ਦੇ ਪੋਲ
* ਪਰਾਤ ਵਿੱਚ ਬਿਜਲੀ
* ਡਾਕਟਰੀ ਵਿਗਿਆਨ ਬਾਰੇ ਤੱਥ
* ਤਰਕਸ਼ੀਲ ਸਕੂਲ ਦੀ ਯੋਜਨਾ
* ਰੁੱਤਾਂ ਦਾ ਫੇਰ ਬਦਲ

ਕੀਮਤ 5/-

ਜੁਲਾਈ-ਅਗਸਤ 1995

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਚਣੌਤੀ

ਸਾਧ ਪਾਖੰਡੀ, ਸੰਤ ਅਖੌਤੀ, ਸਭ ਨੂੰ ਕਰਦਾ ਤਰਕ ਚਣੌਤੀ।
ਜੋਗੀ ਜੋਤਸ਼ੀ, ਢੌਂਗੀ ਭਗਵਾਨ, ਆ ਜਾਓ ਨਿੱਤਰੋ ਵਿੱਚ ਮੈਦਾਨ।।
ਗੁਰੂ ਸਵਾਮੀ ਜਾਂ ਅਵਤਾਰ, ਸਮਾਂ ਸੁਨਹਿਰੀ ਕਰੋ ਵਿਚਾਰ।
ਹਜ਼ਾਰ ਰੁਪਈਆ ਜਮ੍ਹਾਂ ਕਰਾਵੇ, ਲਿਖਤੀ ਰੂਪ 'ਚ ਕਰ ਲਏ ਦਾਵੇ।।
ਜੇ ਜਿੱਤੇ, ਜਮਾਨਤ ਮੋੜ ਦਿਆਂਗੇ, ਇੱਕ ਲੱਖ ਰੁਪਈਆ ਹੋਰ ਦਿਆਂਗੇ।
ਬਿਨਾਂ ਧੋਖੇ ਜਾਂ ਬਿਨਾਂ ਸਹਾਰੇ, ਗੈਬੀ ਸ਼ਕਤੀ ਨਾਲ ਨਿਤਾਰੇ।।
ਤੇਈ ਸ਼ਰਤਾਂ 'ਚੋਂ ਇੱਕ ਕਬੂਲੇ, ਉਹ ਨੋਟਾਂ ਦੇ ਲੁੱਟੇ ਬੁੱਲੇ।
ਮੰਤਰ ਉਚਾਰੇ, ਅੱਗ, ਬੀਨ ਨੂੰ ਬੰਨ੍ਹੇ, ਜਾਂ ਤਰਕਸ਼ੀਲਾਂ ਦਾ ਅੰਗ ਭੰਨੇ।।
ਹਵਾ 'ਚ ਉਡੇ ਜਾਂ ਪਾਣੀ ਤੇ ਚੱਲੇ, ਅੱਗ ਤੇ ਤੁਰੇ ਬਿਨਾਂ ਸੜੇ ਜਲੇ।
ਸ਼ਰਾਬ ਨੂੰ ਪਾਣੀ ਜਾਂ ਖੂਨ ਬਣਾਵੇ, ਜਾਂ ਕਰੰਸੀ ਨੋਟ ਦੀ ਨਕਲ ਦਿਖਾਵੇ।।
ਜਾਂ ਪੁਨਰ ਜਨਮ ਦਾ ਹਾਲ ਸੁਣਾਵੇ, ਜਾਂ ਭੂਤ-ਪ੍ਰੇਤ ਦੀ ਰੂਹ ਦਿਖਲਾਵੇ।
ਜਾਂ ਮੁੱਠੀ ਵਿੱਚ ਆਤਮਾ ਫੜ ਲਏ, ਜਾਂ ਮੋਇਆਂ ਨੂੰ ਜਿਉਂਦਾ ਕਰ ਲਏ।।
ਜਾਂ ਅੱਧਾ ਘੰਟਾ ਨਬਜ਼ ਖੜ੍ਹਾਵੇ, ਜਾਂ ਬੰਦ ਕਮਰੇ 'ਚੋਂ ਬਾਹਰ ਆਵੇ।
ਦੇਖਦਿਆਂ ਹੀ ਅਦ੍ਰਿਸ਼ ਹੋਵੇ, ਦੂਜੀ ਜਗ੍ਹਾ ਤੇ ਜਾ ਹਾਜ਼ਰ ਹੋਵੇ।।
ਬਿਨਾਂ ਖਾਧਿਆਂ ਪੀਤਿਆਂ ਜੀਵੇ, ਜਾਂ ਮੰਤਰ ਮਾਰ ਜਗਾਵੇ ਦੀਵੇ।
ਕਰ ਲਏ ਜੋਤਸ਼ੀ ਹੱਥ ਅਜ਼ਮਾਈ, ਮੁਆਫ਼ ਗਲਤੀਆਂ ਇੱਕ ਚੌਥਾਈ।।
ਬੰਦ ਚਿੱਠੀ ਵਿੱਚ ਲਿਖਿਆ ਕੀ ? ਦੱਸੇ, ਜਾਂ ਕਿਸੇ ਦੱਬੀ ਚੀਜ਼ ਨੂੰ ਲੱਭੇ।
ਜਿਉਂਦੇ-ਮੋਇਆਂ ਦੇ ਚਿੰਨ੍ਹ ਪਹਿਚਾਣੇ, ਬੰਦ ਮੁੱਠੀ ਵਿੱਚ ਹੈ ਕੀ ਜਾਣੇ।।
ਹਾਰ ਗਿਆ ਤਾਂ ਪਕੜ ਲਵਾਂਗੇ, ਜ਼ਬਤ ਜ਼ਮਾਨਤ ਕਰ ਲਵਾਂਗੇ।
ਵਿੱਚ ਚੌਰਾਹੇ ਭਾਂਡਾ ਭੱਜਣਾ, ਛੱਡਣਾ ਪਊ ਲੋਕਾਂ ਨੂੰ ਠੱਗਣਾ।।
ਖੁੱਲ੍ਹੀ ਚਣੌਤੀ ਹੈ ਸ਼ਰੇਆਮ, ਜਿੱਤ ਲਓ 'ਲੱਖ' ਦਾ ਨਗਦ ਇਨਾਮ।
ਝੂਠ ਦਾ ਕਰਨਾ ਪਰਦਾ ਫਾਸ਼, ਮੁੱਢ ਤੋਂ ਪੁੱਟਣਾ ਅੰਧ ਵਿਸ਼ਵਾਸ਼।।
ਤਰਕਸ਼ੀਲਾਂ ਦੀ ਇੱਕ ਆਵਾਜ਼ — ਅੰਧ ਵਿਸ਼ਵਾਸ਼ ਮੁਰਦਾਬਾਦ।

ਮਨਜੀਤ ਹਰਮਨ
ਗੜ੍ਹਸ਼ੰਕਰ।



**ਤਰਕਸ਼ੀਲ**

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ : 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਦਲਬੀਰ ਸਿੰਘ
ਦਫਤਰ,ਤਰਕਸ਼ੀਲ ਸੁਸਾਇਟੀ ਪੰਜਾਬ
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ,ਲੁਧਿਆਣਾ।
ਫੋਨ : 0161-835268

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ - 148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ
ਵਿਦੇਸ਼ :5 ਪੌਂਡ ਜਾ 8 ਡਾਲਰ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਤਰਕਸ਼ੀਲ ਕੰਪਿਊਟਰਜ਼ ਤੋਂ ਕੰਪੋਜ਼ ਕਰਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵਾਸਤੇ ਪ੍ਰਕਾਸ਼ਿਤ ਕੀਤਾ।

*ਸੰਪਾਦਕੀ*

## ਫਿਰਕਾਪ੍ਰਸਤ ਰਾਜਨੀਤੀ ਬਨਾਮ ਚਰਾਰ-ਏ-ਸ਼ਰੀਫ਼

ਸਾਡੇ 'ਧਰਮ ਨਿਰਪੱਖ' ਸੰਵਿਧਾਨ ਰੱਖਣ ਵਾਲੇ ਦੇਸ਼ ਅੰਦਰ ਧਰਮ ਨਿਰਪੱਖਤਾ ਦੇ ਬੁਰਕੇ ਅੰਦਰ ਛੁਪਿਆ ਫਿਰਕਾਪ੍ਰਸਤੀ ਦਾ ਅਜਗਰ ਇਸ ਦਹਾਕੇ ਅੰਦਰ ਵੱਡੀ ਹੱਦ ਤੱਕ ਬੇ-ਪਰਦ ਹੋਇਆ ਹੈ। ਭਾਰਤ ਅੰਦਰਲੀਆਂ ਬਰਜੂਆ ਪਾਰਟੀਆਂ ਸਿੱਧੇ ਜਾਂ ਅਸਿੱਧੇ ਢੰਗ ਨਾਲ ਭਾਰਤੀ ਲੋਕਾਂ ਦੀਆਂ ਧਾਰਮਿਕ, ਜਾਤਪਾਤੀ ਕਮਜ਼ੋਰੀਆਂ ਖੂਬ ਵਰਤਦੀਆਂ ਆ ਰਹੀਆਂ ਹਨ। ਭਾਰਤੀ ਲੋਕਾਂ ਦਾ ਕਾਫੀ ਵੱਡਾ ਹਿੱਸਾ ਅਨਪੜ੍ਹਤਾ ਅਤੇ ਜਹਾਲਤ ਦੀ ਜਿੰਦਗੀ ਬਸਰ ਕਰ ਰਿਹਾ ਹੈ ਜਿਸਦਾ ਲਾਹਾ ਇਹ ਮੌਕਾਪ੍ਰਸਤ ਪਾਰਟੀਆਂ ਲੈ ਰਹੀਆਂ ਹਨ। ਲੋਕ-ਮਸਲਿਆਂ ਨੂੰ ਹੱਲ ਕਰਨ ਦੀ ਬਜਾਏ ਉਹਨਾਂ ਦੀਆਂ ਭਾਵਨਾਵਾਂ ਨੂੰ ਵਰਤਕੇ ਇਹ ਲੋਕ ਦੋਖੀ ਪਾਰਟੀਆਂ ਸੱਤਾ ਉਪਰ ਪਹੁੰਚ ਜਾਂਦੀਆਂ ਹਨ। ਸੰਨ '84 ਤੋਂ ਲੈਕੇ ਅੱਜ ਤੱਕ ਧਾਰਮਿਕ ਭਾਵਨਾਵਾਂ ਭੜਕਾਕੇ ਇਹ ਫਿਰਕਾਪ੍ਰਸਤ ਹਜਾਰਾਂ ਮਨੁੱਖੀ ਜਾਨਾਂ ਦੇ ਸੱਥਰ ਵਿਛਾ ਚੁੱਕੇ ਹਨ। ਪੰਜਾਬ ਵਿੱਚ ਸਿੱਖ ਫਿਰਕਾਪ੍ਰਸਤੀ ਨੂੰ ਪਹਿਲਾਂ ਹਵਾ ਦੇ ਕੇ ਉਭਾਰਿਆ ਗਿਆ, ਹਜ਼ਾਰਾਂ ਲੋਕਾਂ ਦੇ ਕਤਲਾਂ ਲਈ ਉਕਸਾਇਆ ਗਿਆ ਅਤੇ ਫਿਰ ਇਸਨੂੰ ਦਬਾਉਣ ਦਾ ਪ੍ਰਪੰਚ ਰਚਕੇ ਦੋਹਰਾ ਲਾਹਾ ਲੈਣਾ ਦਾ ਯਤਨ ਕੀਤਾ ਗਿਆ।

ਸੱਤਾ ਤੋਂ ਬਾਹਰ ਬੈਠੀ ਭਾਰੂ ਧਿਰ ਵਲੋਂ ਅਯੁੱਧਿਆ ਵਿਖੇ ਬਾਬਰੀ ਮਸਜਿਦ ਢੁਹਾਕੇ ਹਿੰਦੂ ਵੋਟਾਂ ਆਪਣੇ ਵੱਲ ਕਰਨ ਦਾ ਕੋਹਝਾ ਯਤਨ ਕੀਤਾ ਗਿਆ ਜਿਸ ਕਾਰਨ ਹਜ਼ਾਰਾਂ ਨਿਰਦੋਸ਼ ਜਾਨਾਂ ਸਦਾ ਦੀ ਨੀਂਦ ਸੌਂ ਗਈਆਂ। ਇਸੇ ਲੜੀ ਦਾ ਤੀਸਰਾ ਕਾਰਾ ਚਰਾਰ-ਏ-ਸ਼ਰੀਫ ਦੀ ਦਰਗਾਹ ਦਾ ਰਾਖ ਕਰਨਾ ਹੈ ਅਤੇ ਹਜਾਰਾਂ ਲੋਕਾਂ ਦੇ ਘਰਾਂ ਦਾ ਬੇਕਿਰਕ ਉਜਾੜਾ ਹੈ।

ਜਿੱਥੇ ਇਸ ਘਟਨਾ ਦੇ ਵਿੱਚ ਭਾਰਤ ਅਤੇ ਪਾਕਿਸਤਾਨ ਦੀਆ ਹਾਕਮ ਧਿਰਾਂ ਦੋਸ਼ੀ ਹਨ ਉਥੇ ਸਥਿਤੀ ਨੂੰ ਇਥੋਂ ਤੀਕ ਪਹੁੰਚਾਉਣ ਲਈ ਇਸਲਾਮਿਕ ਮੂਲਵਾਦੀਆਂ ਦੀ ਕੱਟੜ ਪਹੁੰਚ ਵੀ ਪੂਰੀ ਤਰ੍ਹਾਂ ਜਿਮੇਵਾਰ ਹੈ।ਸਥਿਤੀ ਦਾ ਦੁਖਦਾਈ ਪੱਖ ਇਹ ਹੈ ਕਿ ਕਸ਼ਮੀਰ ਵਿਚ ਲੜ ਰਹੀਆਂ ਧਿਰਾਂ ਵਿਚ ਸਿਰੇ ਦੀਆਂ ਪਿਛਾਂਹ ਖਿਚੂ ਮੂਲਵਾਦੀ ਧਿਰਾਂ ਮੁਕਾਬਲਤਨ ਵਧੇਰੇ ਤਾਕਤ ਰਖਦੀਆਂ ਹਨ ਜਿਨ੍ਹਾਂ ਦਾ ਨਿਸ਼ਾਨਾ ਕੋਈ ਨਰੋਈਆਂ ਕਦਰਾਂ ਕੀਮਤਾਂ ਵਾਲਾ ਸਮਾਜ ਸਿਰਜਣਾ ਨਹੀਂ ਸਗੋਂ ਕਸ਼ਮੀਰ ਦੀ ਮੁਸਲਿਮ ਜਨਤਾ ਦੀਆਂ ਭਾਵਨਾਵਾਂ ਭੜਕਾਕੇ ਮਧਯੁਗੀ ਦੌਰ ਦੇ ਇਸਲਾਮਿਕ ਪ੍ਰਬੰਧ ਵਾਲਾ ਕਸ਼ਮੀਰ ਬਨਾਉਣਾ ਹੈ।ਹਾਕਮ ਧਿਰ ਵਾਂਗ ਹੀ ਉਹ ਵੀ ਲੋਕਾਂ ਦੇ ਧਾਰਮਿਕ ਜਜ਼ਬਿਆਂ ਨੂੰ ਲਾਂਬੂ ਲਾਉਣ ਲਈ ਹਰ ਹੀਲਾ ਵਰਤ ਰਹੇ ਹਨ। ਸਾਡੀ ਨਜ਼ਰ ਵਿਚ ਲੋਕਾ ਦੇ ਧਾਰਮਿਕ ਜਜ਼ਬਾਤਾਂ ਨੂੰ ਅੱਗ ਲੱਗਣੀ ਚਰਾਰ-ਏ-ਸ਼ਰੀਫ਼ ਨੂੰ ਅੱਗ ਲੱਗਣ ਨਾਲੋਂ ਵਧੇਰੇ ਦੁਖਦਾਈ ਹੈ ਅਤੇ ਇਸ ਅੱਗ ਨੂੰ ਰੋਕਣਾ ਬਹੁਤ ਜਰੂਰੀ ਹੈ।

# ਤਾਂਤਰਿਕ ਚਮਤਕਾਰਾਂ ਦੇ ਪੋਲ

*ਬ੍ਰਿਜ ਗੋਪਾਲ ਰਾਏ ਚੰਚਲ*

ਤੰਤਰ–ਮੰਤਰ ਅਸਲੀਅਤ ਵਿਚ ਕੁਝ ਵੀ ਨਹੀਂ ਹੁੰਦਾ। ਇਸਦੀ ਸਹਾਇਤਾ ਨਾਲ ਕੁਝ ਬੇਈਮਾਨ ਅਤੇ ਚਲਾਕ ਲੋਕ ਆਮ ਲੋਕਾਂ ਦੀ ਅਗਿਆਨਤਾ ਦਾ ਫਾਇਦਾ ਉਠਾਕੇ ਉਨ੍ਹਾਂ ਨੂੰ ਉੱਲੂ ਬਣਾਉਂਦੇ ਹਨ ਅਤੇ ਬਦਲੇ ਵਿੱਚ ਉਹਨਾਂ ਤੋਂ ਮੋਟੀਆਂ ਰਕਮਾਂ ਲੈਂਦੇ ਹਨ। ਇਥੇ ਅਸੀਂ ਕੁਝ ਅਜਿਹੇ 'ਚਮਤਕਾਰਾਂ ਦੀ ਪੋਲ' ਖੋਲ੍ਹ ਰਹੇ ਹਾ। ਜਿਹਨਾਂ ਨੂੰ ਤਾਂਤਰਿਕ, ਲੋਕਾਂ ਤੇ ਆਪਣਾ ਪ੍ਰਭਾਵ ਪਾਉਣ ਲਈ ਅਕਸਰ ਵਿਖਾਇਆ ਕਰਦੇ ਹਨ। ਇਨ੍ਹਾਂ ਚਮਤਕਾਰਾਂ ਦੀ ਪੋਲ ਜਦੋਂ ਤੁਸੀਂ ਵੀ ਜਾਣ ਜਾਉਗੇ ਤਾਂ ਤੁਹਾਨੂੰ ਲੱਗੇਗਾ ਕਿ ਇਹ ਸਾਰੇ ਚਮਤਕਾਰ ਤਾਂ ਕੋਈ ਵੀ ਕਰਕੇ ਦਿਖਾ ਸਕਦਾ ਹੈ।

ਸੁਆਦ ਵਾਲੀ ਗੱਲ ਇਹ ਹੈ ਕਿ ਇਹ ਸਾਰੇ 'ਅਖੌਤੀ ਚਮਤਕਾਰ' ਸਿਰਫ ਹੱਥ ਦੀ ਸਫਾਈ, ਥੋੜ੍ਹੀ ਜਿਹੀ ਗੱਲਾਂ ਦੀ ਚਤੁਰਾਈ, ਕੁਝ ਰਸਾਇਣਕ ਤੱਤਾਂ ਜਾਂ ਮਨੋਵਿਗਿਆਨਕ ਮਾਹੌਲ ਕਾਰਨ ਸਾਨੂੰ ਚਮਤਕਾਰਾਂ ਵਰਗੇ ਲੱਗਦੇ ਹਨ। ਠੀਕ ਉਸੇ ਤਰ੍ਹਾਂ ਜਿਵੇਂ ਕਿ ਜਾਦੂ।

ਲੱਕੜ ਦੀਆਂ ਸੋਟੀਆਂ ਨਾਲ ਚਿੰਗਾਰੀਆਂ ਪੈਦਾ ਕਰਨਾ :– ਪੱਛਮੀ ਬੰਗਾਲ, ਆਸਾਮ ਤੇ ਉੜੀਸਾ ਵਿੱਚ ਤਾਂਤਰਿਕ ਲੋਕ ਇਹ ਚਮਤਕਾਰ ਬਹੁਤ ਦਿਖਾਉਂਦੇ ਹਨ। ਇਕ ਸੋਟੀ ਤਾਂਤਰਿਕ ਫੜਦਾ ਹੈ, ਇੱਕ ਮਰੀਜ਼ ਨੂੰ ਫੜਾਉਂਦਾ ਹੈ। ਮਰੀਜ਼ ਨੂੰ ਕਿਹਾ ਜਾਂਦਾ ਹੈ ਕਿ ਉਹ ਆਪਣੀ ਸੋਟੀ ਨੂੰ ਤਾਂਤਰਿਕ ਦੀ ਸੋਟੀ ਦੇ ਇੱਕ ਖਾਸ ਹਿੱਸੇ (ਜਾਂ ਸਿਰੇ) ਤੇ ਟਕਰਾਵੇ। ਜੇ ਚਿੰਗਾਰੀਆਂ ਨਿਕਲਣ ਤਾਂ ਇਹੀ ਕਿਹਾ ਜਾਂਦਾ ਹੈ ਕਿ ਮਰੀਜ਼ ਕਿਸੇ ਪ੍ਰੇਤ ਆਤਮਾ ਨਾਲ ਗ੍ਰਸਤ ਹੈ। ਅਕਸਰ ਸਾਰੇ ਮਰੀਜ਼ਾਂ ਦੁਆਰਾ ਅਜਿਹਾ ਕਰਨ ਤੇ ਚਿੰਗਾਰੀਆਂ ਨਿਕਲਦੀਆਂ ਹਨ। ਕਿਸੇ ਕਿਸੇ ਤੇ ਨਹੀਂ ਵੀ ਨਿਕਲਦੀਆਂ।

ਇਸ ਪਾਖੰਡ ਦਾ ਭੇਦ ਸਿਰਫ ਇਹ ਹੈ ਕਿ ਸਿਗਰਟ ਜਲਾਉਣ ਵਾਲੇ ਲਾਈਟਰ ਵਿੱਚ ਜਿਹੜਾ ਪੱਥਰ (ਚਕਮਕ ਪੱਥਰ) ਲੱਗਿਆ ਹੁੰਦਾ ਹੈ ਉਸਦੇ 20-25 ਟੁਕੜੇ ਲੱਕੜੀ ਵਿੱਚ ਠੋਕ ਦਿੱਤੇ ਜਾਂਦੇ ਹਨ। ਦੂਜੀ ਲੱਕੜੀ ਵਿੱਚ ਲੋਹੇ ਦੀਆਂ ਮੇਖਾਂ ਗੱਡੀਆਂ ਹੁੰਦੀਆਂ ਹਨ। ਇਨ੍ਹਾਂ ਦੋਨ੍ਹਾਂ ਦੀ ਆਪਸੀ ਰਗੜ ਨਾਲ ਉਸ ਤਰ੍ਹਾਂ ਹੀ ਚਿੰਗਾਰੀਆਂ ਨਿਕਲਦੀਆਂ ਹਨ ਜਿਸ ਤਰ੍ਹਾਂ ਲਾਈਟਰ ਜਲਾਉਂਦੇ ਵਕਤ ਨਿਕਲਦੀਆਂ ਹਨ। ਜੇ ਕਿਸੇ ਮਰੀਜ਼ ਨੂੰ ਪ੍ਰੇਤ ਆਤਮਾ ਤੋਂ ਮੁਕਤ ਦੱਸਣਾ ਹੋਵੇ ਤਾਂ ਉਸਨੂੰ ਸੋਟੀ ਦਾ ਦੂਸਰਾ ਸਿਰਾ ਜਿਸ ਵਿੱਚ ਮੇਖਾਂ ਨਹੀਂ ਹੁੰਦੀਆਂ ਪਕੜਾ ਦਿੱਤਾ ਜਾਂਦਾ ਹੈ।

ਹਲਦੀ ਨੂੰ ਕੁਮਕੁਮ (ਸੰਧੂਰ) ਬਣਾਉਣਾ :– ਹਿੰਦੂ ਸਮਾਜ ਵਿੱਚ ਲੜਕੀ ਦੇ ਵਿਆਹ ਦੇ ਮਾਮਲੇ ਵਿੱਚ ਮਾਤਾ ਪਿਤਾ ਜਿਆਦਾਤਰ ਚਿੰਤਿਤ ਰਹਿੰਦੇ ਹਨ। ਇਸ ਸਮੱਸਿਆ ਨਾਲ ਚਿੰਤਿਤ ਲੋਕ ਬਾਬਿਆਂ, ਪੰਡਤਾਂ ਤਾਂਤਰਿਕਾਂ ਕੋਲ ਚੱਕਰ ਲਗਾਉਂਦੇ ਰਹਿੰਦੇ ਹਨ। ਸਾਡੇ ਇੱਕ ਰਿਸ਼ਤੇਦਾਰ ਅਜਿਹੇ ਲੋਕਾਂ ਸਾਹਮਣੇ ਇੱਕ ਮਜ਼ੇਦਾਰ ਤੰਤਰ ਕਿਰਿਆ ਕਰਦੇ ਸਨ। ਉਹ ਮਿੱਟੀ ਦੇ ਇੱਕ ਪਿਆਲੇ ਵਿੱਚ ਪਾਣੀ ਵਿੱਚ ਹਲਦੀ ਘੁਲਵਾਉਂਦੇ ਸੀ ਫਿਰ ਮੰਤਰ ਤੰਤਰ ਪੜ੍ਹਦੇ ਹੋਏ ਕਹਿੰਦੇ "ਜੇ ਲੜਕੀ ਦਾ ਵਿਆਹ ਹੋਣਾ ਹੈ ਤਾਂ ਹਲਦੀ ਕੁਮਕੁਮ (ਸੰਧੂਰ) ਵਿੱਚ ਬਦਲ ਜਾਵੇਗੀ।" 20-25 ਸਾਲ ਦੀ ਉਮਰ ਦੀਆਂ ਲੜਕੀਆਂ ਦੇ ਮਾਮਲੇ ਵਿੱਚ ਉਹ ਹਲਦੀ ਨੂੰ ਕੁਮਕੁਮ ਬਣਾ ਦਿੰਦੇ ਸਨ। ਜਿਆਦਾ ਉਮਰ ਵਾਲੀ ਲੜਕੀ ਦੇ ਲਈ ਉਹ ਹਲਦੀ ਹੀ ਰਹਿ ਜਾਂਦੀ ਸੀ।

ਮੇਰੇ ਬਹੁਤ ਜਿਦ ਕਰਨ ਤੇ ਉਹਨਾਂ ਨੇ ਦੱਸਿਆ ਕਿ ਅਸਲ ਵਿੱਚ ਉਹ ਆਪਣੀਆਂ ਸੱਜੇ ਹੱਥ ਦੀਆਂ ਉਂਗਲੀਆਂ ਨੂੰ ਚੂਨੇ ਦੇ ਪਾਣੀ ਨਾਲ ਭਿਉਂ ਲੈਂਦੇ ਹਨ। ਚੂਨੇ ਦਾ ਪਾਣੀ ਹਲਦੀ ਵਿੱਚ ਮਿਲਾਉਣ ਨਾਲ ਲਾਲ ਰੰਗ ਦਾ ਹੋ ਜਾਂਦਾ ਹੈ। ਚੂਨੇ ਦੇ ਪਾਣੀ ਵਿੱਚ ਭਿੱਜੀਆਂ ਉਂਗਲਾਂ ਉਹ ਮੰਤਰ ਪੜ੍ਹਨ ਦੇ ਬਹਾਨੇ ਹਲਦੀ ਵਿੱਚ ਫੇਰ ਦਿੰਦੇ ਸਨ। ਬਸ ਹਲਦੀ ਕੁਮਕੁਮ ਬਣ ਜਾਂਦੀ ਸੀ। ਇਸ ਕਥਿਤ ਕੁਮਕੁਮ ਨਾਲ ਉਹ ਲੜਕੀ ਦੇ ਮੱਥੇ ਤੇ ਟਿੱਕਾ ਲਗਾ ਕੇ 'ਸਦਾ ਸੁਹਾਗਣ ਰਹੋ' ਦਾ ਅਸ਼ੀਰਵਾਦ ਦੇ ਕੇ ਆਪਣੀ ਦਖਸ਼ਿਣਾ ਲੈ ਕੇ ਚਲੇ ਜਾਂਦੇ ਸਨ।

ਤੁਸੀਂ ਵੀ ਖਾਉ ਅੱਗ :– ਜੀ ਹਾਂ, ਤੁਸੀਂ ਵੀ ਅੱਗ ਖਾ ਸਕਦੇ ਹੋ। ਉਹ ਵੀ ਝੂਠੀ ਮੂਠੀ ਅੱਗ ਨਹੀਂ, ਸੱਚਮੁਚ ਵਾਲੀ ਅੱਗ। ਇਸ ਚਮਤਕਾਰ ਨੂੰ ਤਾਂ ਹੀ ਸਿੱਖਣਾ ਚਾਹੀਦਾ ਹੈ ਜਦੋਂ ਕੋਈ ਯੋਗ ਸਿਖਾਉਣ ਵਾਲਾ ਹੋਵੇ, ਵਰਨਾ ਖਤਰਾ ਹੋ ਸਕਦਾ ਹੈ। ਅਕਸਰ ਅਨੇਕ ਤਾਂਤਰਿਕ ਇਸ ਦਹਿਸ਼ਤ ਭਰੇ ਚਮਤਕਾਰ ਨੂੰ ਉਦੋਂ ਕਰਕੇ ਦਿਖਾਉਂਦੇ ਹਨ ਜਦੋਂ ਉਹਨਾਂ ਨੇ ਸਾਬਤ ਕਰਨਾ ਹੁੰਦਾ ਹੈ ਕਿ ਉਹਨਾਂ ਕੋਲ ਕਿਸੇ ਬਹੁਤ ਵੱਡੇ 'ਭੂਤ' ਜਾਂ 'ਜਿੰਨ' ਦੀ ਸ਼ਕਤੀ ਹੈ। ਉਹ ਜਲਦੇ ਹੋਏ ਦੀਵੇ ਨੂੰ ਆਪਣੇ ਮੂੰਹ ਵਿੱਚ ਰੱਖ ਲੈਂਦਾ ਹੈ।

ਆਓ ਇਸ ਨਾਟਕ ਦੀ ਅਸਲੀਅਤ ਦੱਸੀਏ। ਦਰਅਸਲ ਅੱਗ ਦੇ ਰੂਪ ਵਿੱਚ ਜੋ ਚੀਜ਼ ਖਾਧੀ ਜਾਂਦੀ ਹੈ ਜਾਂ ਮੂੰਹ ਵਿੱਚ ਰੱਖੀ ਜਾਂਦੀ ਹੈ, ਉਹ ਮੁਸ਼ਕ ਕਫੂਰ ਨੂੰ ਜਲਾ ਕੇ ਬਣਾਈ ਜਾਂਦੀ ਹੈ। ਵਿਗਿਆਨਕ ਨਿਯਮ ਹੈ ਕਿ ਜਲਦੀ ਹੋਈ ਕਫੂਰ ਦੀ ਟਿੱਕੀ ਵਿੱਚ ਕੇਵਲ ਉਪਰਲੀ ਪਰਤ ਵਿੱਚੋਂ ਦੀ ਲਪਟਾਂ ਨਿਕਲਦੀਆਂ ਹਨ ਤੇ ਹੇਠਲੀ ਸਾਰੀ ਪਰਤ ਹੀ ਠੰਢੀ ਰਹਿੰਦੀ ਹੈ। ਇਸ ਪ੍ਰਯੋਗ ਨੂੰ ਕਰਨ ਵਾਲੇ ਅਕਸਰ ਕਫੂਰ ਦੀ ਏਨੀ ਮੋਟੀ ਜਾਂ ਵੱਡੀ ਟਿੱਕੀ ਵਰਤਦੇ ਹਨ ਕਿ ਅੱਗ ਦੀ ਗਰਮੀ ਜੀਭ ਤੱਕ ਨਹੀਂ ਪਹੁੰਚ ਸਕਦੀ। ਦੂਸਰੀ ਖਾਸ ਗੱਲ ਇਹ ਹੈ ਕਿ ਜਲਦੇ ਹੋਏ ਕਫੂਰ ਨੂੰ ਜਦੋਂ ਮੂੰਹ ਵਿੱਚ ਰਖਕੇ ਮੂੰਹ ਬੰਦ ਕਰ ਲਿਆ ਜਾਂਦਾ ਹੈ ਤਾਂ ਆਕਸੀਜਨ ਦੀ ਘਾਟ ਕਰਕੇ ਉਹ ਅੱਗ ਤੁਰੰਤ ਬੁਝ ਜਾਂਦੀ ਹੈ

ਮੰਤਰਬਲ ਨਾਲ ਹਵਨ ਕੁੰਡ ਵਿੱਚ ਅੱਗ ਪੈਦਾ ਕਰਨੀ :– ਦਿੱਲੀ ਵਿੱਚ ਇੱਕ ਬਾਬੇ ਨੇ ਯੱਗਕੁੰਡ ਵਿੱਚ ਮੰਤਰਬਲ ਨਾਲ ਅੱਗ ਪੈਦਾ ਕਰਕੇ ਲੱਖਾਂ ਰੁਪਏ ਦਾ ਚੜ੍ਹਾਵਾ ਬਟੋਰਿਆ। ਇਹ ਮਹਾਂ ਪੁਰਖ ਬੜੇ ਸਦਾਚਾਰੀ ਬਣਦੇ ਸੀ, ਲੇਕਿਨ ਬਾਅਦ ਵਿੱਚ ਇਹਨਾਂ ਤੇ ਬਲਾਤਕਾਰ ਅਤੇ ਨਿਰਵਸਤਰ ਔਰਤਾਂ ਦੀਆਂ ਫੋਟੋਆਂ ਖਿੱਚ ਕੇ ਉਹਨਾਂ ਨੂੰ ਬਲੈਕ ਮੇਲ ਕਰਨ ਦੇ ਦੋਸ਼ ਲੱਗੇ। ਅਸਲ ਵਿੱਚ ਮੰਤਰਬਲ ਨਾਲ ਅੱਗ ਪੈਦਾ ਨਹੀਂ ਹੋ ਸਕਦੀ। ਹਵਨ ਕੁੰਡ ਵਿੱਚ 'ਮੰਤਰਬਲ' ਨਾਲ ਅੱਗ ਪੈਦਾ ਕਰਨ ਦੇ ਦੋ ਤਰੀਕੇ ਹਨ। ਪਹਿਲਾ ਮੰਤਰ ਪੜ੍ਹ ਕੇ ਘਿਉ ਪਾਉਣਾ ਤੇ ਦੂਸਰਾ ਪਾਣੀ ਨਾਲ।

ਪਹਿਲਾ : ਹਵਨ ਸਮੱਗਰੀ ਵਿੱਚ ਲਾਲ ਦਵਾਈ (ਪੋਟਾਸ਼ੀਅਮ ਪਰਮੈਂਗਨੇਟ) ਨਾਮਕ ਰਸਾਇਣ ਦੇ ਕੁਝ ਟੁਕੜੇ ਮਿਲਾ ਦਿੱਤੇ ਜਾਂਦੇ ਹਨ। 'ਪੋਟਾਸ਼ੀਅਮ ਪਰਮੈਂਗਨੇਟ' ਹਰ ਕੈਮਿਸਟ ਦੀ ਦੁਕਾਨ ਤੋਂ ਮਿਲ ਜਾਂਦਾ ਹੈ। ਇਹ ਕੱਥਈ [illegible]ਗ ਦਾ ਛੋਟੇ ਛੋਟੇ ਟੁਕੜਿਆਂ ਵਿੱਚ ਮਿਲਣ ਵਾਲਾ ਰਸਾਇਣ ਹੈ [illegible]ਵਨ ਸਮੱਗਰੀ ਵਿੱਚ ਮਿਲਾਏ ਜਾਣ ਤੇ ਕੋਈ ਵੀ ਇਸਦੀ ਪਹਿਚਾਣ ਨਹੀਂ ਕਰ ਪਾਉਂਦਾ। ਇਸ ਤੋਂ ਇਲਾਵਾ ਇੱਕ ਹੋਰ ਰਸਾਇਣ ਹੁੰਦਾ ਹੈ ਗਲਿਸਰੀਨ। ਇਸ ਨੂੰ ਡਾਕਟਰ ਮੂੰਹ ਦੇ ਛਾਲਿਆਂ ਦੀ ਦਵਾਈ ਵਜੋਂ [illegible]ਰੂੰ ਦੇ ਫੰਬੇ ਦੇ ਰੂਪ ਵਿੱਚ ਮਰੀਜ਼ ਨੂੰ ਲਗਾਉਂਦੇ ਹਨ। ਗਲੈਸਰੀਨ ਵੀ ਕੈਮਿਸਟ ਤੋਂ ਮਿਲ ਜਾਂਦੀ ਹੈ। ਗਲੈਸਰੀਨ ਦੇਖਣ ਵਿੱਚ ਬਿਲਕੁਲ ਘਿਉ ਵਰਗੀ ਹੁੰਦੀ ਹੈ। ਹਵਨ ਕੁੰਡ ਵਿੱਚ ਪੋਟਾਸ਼ੀਅਮ ਪਰਮੈਂਗਨੇਟ ਮਿਲੀ ਹੋਈ ਹਵਨ ਸਮੱਗਰੀ ਪਾਉਣ ਤੋਂ ਬਾਅਦ 'ਸਵਾਹਾ–ਸਵਾਹਾ' ਕਰਦੇ ਹੋਏ ਘਿਉ ਦੇ ਨਾਮ ਤੇ ਗਲੈਸਰੀਨ ਦੇ 4-5 ਚਮਚ ਪਾਉਣ ਨਾਲ ਆਪਣੇ ਆਪ ਅੱਗ ਬਲ ਉਠਦੀ ਹੈ। ਅਜਿਹਾ ਸਿਰਫ ਰਸਾਇਣਕ ਪ੍ਰਤੀਕਿਰਿਆ ਨਾਲ ਹੁੰਦਾ ਹੈ।

ਦੂਸਰਾ ਜਿੱਥੋਂ ਤੱਕ ਪਾਣੀ ਨਾਲ ਅੱਗ ਪੈਦਾ ਕਰਨ ਦੀ ਗੱਲ ਹੈ ਇਹ ਵੀ ਬਹੁਤ ਆਸਾਨ ਗੱਲ ਹੈ। ਅੱਠਵੀਂ ਕਲਾਸ ਦਾ ਵਿਦਿਆਰਥੀ ਵੀ ਜਾਣਦਾ ਹੈ ਕਿ 'ਸੋਡੀਅਮ' ਇੱਕ ਅਜਿਹਾ ਰਸਾਇਣ ਹੈ ਜੋ ਪਾਣੀ ਦੇ ਨਾਲ ਮਿਲਣ ਸਾਰ ਹੀ ਪਹਿਲਾ ਤੇਜ਼ ਧੂੰਏ ਤੇ ਬਾਅਦ ਵਿੱਚ ਨੀਲੀ ਚਮਕਦਾਰ ਲੋਅ ਦੇ ਰੂਪ ਵਿੱਚ ਜਲ ਉਠਦਾ ਹੈ। ਇਸੇ ਲਈ ਇਸ ਰਸਾਇਣ ਨੂੰ ਅਕਸਰ ਮਿੱਟੀ ਦੇ ਤੇਲ ਵਿੱਚ ਰੱਖਿਆ ਜਾਂਦਾ ਹੈ। ਹਵਨ ਸਮੱਗਰੀ ਵਿੱਚ ਅਖੌਤੀ ਬਾਬੇ ਸੋਡੀਅਮ ਦੇ ਕੁਝ ਟੁਕੜੇ ਮਿਲਾ ਦਿੰਦੇ ਹਨ। ਬੱਸ ਪਾਣੀ ਦੇ ਕੁਝ ਛਿੱਟੇ ਪੈਂਦੇ ਹੀ ਹਵਨ ਸਮੱਗਰੀ ਤੇ ਸੁੱਕੀ ਲੱਕੜ ਜਲਣ ਲੱਗ ਜਾਂਦੀ ਹੈ ਤੁਸੀਂ ਇਹ ਚਮਤਕਾਰ ਕਰਦੇ ਸੜਕ ਤੇ ਮਦਾਰੀਆਂ ਨੂੰ ਵੀ ਦੇਖਿਆ ਹੋਵੇਗਾ। ਉਹ ਬੱਕਰੇ ਦੀਆਂ ਹੱਡੀਆਂ ਨੂੰ ਸ਼ਮਸ਼ਾਨ ਦੀਆਂ ਹੱਡੀਆਂ ਕਹਿ ਕੇ ਉਹਨਾਂ ਨੂੰ ਜਲਾ ਕੇ ਦਿਖਾਉਂਦੇ ਹਨ ਤੇ ਫਿਰ ਪਹਿਲਾਂ 'ਮਸਾਣ ਦੀ ਪੂਜਾ' ਦੇ ਨਾਂ ਉਤੇ ਅਤੇ ਫਿਰ ਪੇਟ ਦਾ ਸਵਾਲ ਦੱਸਕੇ ਪੈਸੇ ਮੰਗਦੇ ਹਨ।

ਜੀਭ ਵਿੱਚੋਂ ਤ੍ਰਿਸ਼ੂਲ ਆਰ ਪਾਰ ਕੱਢਣਾ :– ਤੁਸੀਂ ਤੀਰਥ ਸਥਾਨਾਂ ਤੇ ਮੰਦਿਰਾਂ ਦੇ ਨੇੜੇ ਇਹੋ ਜਿਹੇ ਅਨੇਕ ਸਾਧੂ ਦੇਖੇ ਹੋਣਗੇ ਜਿਨ੍ਹਾਂ ਦੀ ਜੀਭ ਵਿੱਚੋਂ ਲੱਗਭਗ $1\frac{1}{2}$ ਫੁੱਟ ਲੰਬਾ, ਪਤਲੇ ਲੋਹੇ ਦਾ ਇੱਕ ਤ੍ਰਿਸ਼ੂਲ ਆਰਪਾਰ ਨਿਕਲਿਆ ਰਹਿੰਦਾ ਹੈ। ਇਹ ਸਾਧੂ ਕਹਿੰਦੇ ਹਨ ਕਿ ਇਹ ਸ਼ਕਤੀ ਉਨ੍ਹਾ ਨੇ ਬੜੇ ਹੀ ਜਪ, ਤਪ, ਮੰਤਰਬਲ ਨਾਲ ਪ੍ਰਾਪਤ ਕੀਤੀ ਹੈ। ਲੋਕ ਇਹਨਾਂ ਤੋਂ ਘਬਰਾ ਵੀ ਜਾਂਦੇ ਹਨ। ਲੇਕਿਨ ਜਦੋਂ ਤੁਸੀਂ ਇਸ ਸ਼ਕਤੀ ਦੀ ਅਸਲੀਅਤ ਜਾਣ ਜਾਉਗੇ ਤਾਂ ਬਜਾਏ ਘਬਰਾਉਣ ਦੇ ਹੱਸਣ ਲੱਗੋਗੇ।

ਦਰਅਸਲ ਇਹ ਚਮਤਕਾਰ ਉਸ ਤ੍ਰਿਸ਼ੂਲ ਵਿੱਚ ਛੁਪਿਆ ਹੁੰਦਾ ਹੈ ਜਿਹੜਾ ਕਿ ਖਾਸ ਤੌਰ ਤੇ ਬਣਾਇਆ ਜਾਂ ਬਣਵਾਇਆ ਜਾਂਦਾ ਹੈ। ਤ੍ਰਿਸ਼ੂਲ ਦੀ ਡੰਡੀ ਵਿੱਚ ਜਿਹੜਾ ਮੋੜ ਹੁੰਦਾ ਹੈ ਉਹ ਗੱਲ੍ਹਾ ਵਿੱਚ ਲੁਕ ਜਾਂਦਾ ਹੈ ਇਸ ਲਈ ਕੇਵਲ ਉਪਰਲਾ ਅਤੇ ਹੇਠਲਾ ਹਿੱਸਾ ਹੀ ਨਜ਼ਰ ਆਉਂਦਾ ਹੈ। ਜਿਹੜੇ ਲੋਕ ਇਸਦਾ ਲੋਕਾਂ ਵਿੱਚ ਪ੍ਰਦਰਸ਼ਨ ਕਰਦੇ ਹਨ (ਯਾਨੀ ਤ੍ਰਿਸ਼ੂਲ ਨੂੰ ਜੀਭ ਦੇ ਆਰ/ਪਾਰ ਕੱਢਣ ਦਾ ਦਾਅਵਾ ਕਰਦੇ ਹਨ।) ਉਹ ਪ੍ਰਦਰਸ਼ਨ ਦੇ ਸਮੇਂ ਤ੍ਰਿਸ਼ੂਲ ਦੇ ਉਸ ਖਾਲੀ ਭਾਗ ਨੂੰ ਆਪਣੇ ਹੱਥ ਨਾਲ ਢਕ ਕੇ ਤ੍ਰਿਸ਼ੂਲ ਦੀ ਹੇਠਲੀ ਨੋਕ ਨੂੰ ਜੀਭ ਉੱਪਰ ਰੱਖ ਲੈਂਦੇ ਹਨ। ਇਸਤੋਂ ਬਾਅਦ ਖੱਬੇ ਹੱਥ ਦੀ ਹਥੇਲੀ ਨੂੰ ਮੂੰਹ ਤੇ ਰੱਖ ਕੇ, ਜੀਭ ਨੂੰ ਵਾਪਸ ਮੂੰਹ ਵਿੱਚ ਸਰਕਾਕੇ ਇਸ ਤਰ੍ਹਾਂ ਐਕਟਿੰਗ ਕਰਦੇ ਹਨ ਕਿ ਇਸ ਤਰ੍ਹਾਂ ਲੱਗੇ ਕਿ ਤ੍ਰਿਸ਼ੂਲ ਜੀਭ ਵਿੱਚ ਵਾੜਦਿਆ ਬਹੁਤ ਦਰਦ ਹੋ ਰਿਹਾ ਹੋਵੇ। ਜਦੋਂ ਕਿ ਖੱਬੇ ਹੱਥ ਦੀ ਹਥੇਲੀ ਨਾਲ ਢਕੇ ਹੋਏ ਹੀ ਉਹ ਤ੍ਰਿਸ਼ੂਲ ਦੀ ਖਾਲੀ ਥਾਂ ਵਿੱਚ ਜੀਭ ਫਸਾ ਦਿੰਦੇ ਹਨ। ਬੱਸ ਲੋਕ ਚੱਕਰ ਵਿੱਚ ਪੈ ਜਾਂਦੇ ਹਨ।

ਜੇ ਕੋਈ ਪਾਖੰਡੀ ਤਾਂਤਰਿਕ ਜਾਂ ਬਾਬਾ ਤੁਹਾਡੇ ਸਾਹਮਣੇ

ਇਹੋ ਜਿਹਾ ਕੋਈ ਪ੍ਰਦਰਸ਼ਨ ਕਰੇ ਤਾਂ ਤੁਸੀਂ ਉਸ ਨੂੰ ਕਹੋ ਕਿ ਪਹਿਲਾਂ ਤਾਂ ਤ੍ਰਿਸ਼ੂਲ ਸਾਰਿਆਂ ਨੂੰ ਦਿਖਾਓ। ਫਿਰ ਤ੍ਰਿਸ਼ੂਲ ਵਿਚਲੇ ਖਾਲੀ ਥਾਂ ਬਾਰੇ ਪੁੱਛੋ। ਫਿਰ ਕਹੋ ਕਿ ਬਗੈਰ ਮੂੰਹ ਤੇ ਹਥੇਲੀ ਰੱਖੇ ਆਪਣਾ ਪ੍ਰਦਰਸ਼ਨ ਦਿਖਾਓ। ਮੇਰਾ ਦਾਅਵਾ ਹੈ ਕਿ ਤੁਹਾਡੇ ਏਨਾ ਪੁੱਛਦੇ ਹੀ ਉਹ ਬਾਬਾ ਆਪਣਾ ਝੋਲੀ ਡੰਡਾ ਉੱਥੇ ਹੀ ਛੱਡ ਕੇ ਭੱਜ ਜਾਵੇਗਾ।

ਨਾਰੀਅਲ ਵਿੱਚ ਭੂਤ ਮਾਰਨਾ :– ਦਿੱਲੀ ਵਿੱਚ ਸੀਲਮਪੁਰ ਵਿੱਚ ਇੱਕ ਮੁਸਲਮਾਨ ਪਾਖੰਡੀ ਤਾਂਤਰਿਕ ਨੂੰ ਮੈਂ ਇਹ ਕਿਰਿਆ ਕਰਦੇ ਦੇਖਿਆ। ਉਹ ਪਹਿਲਾਂ 'ਮੰਤਰਬਲ' ਦੁਆਰਾ 'ਭੂਤ' ਨੂੰ ਭਗਤ ਦੁਆਰਾ ਲਿਆਂਦੇ ਗਏ ਨਾਰੀਅਲ ਵਿੱਚ ਕੈਦ ਕਰਨ ਦਾ ਡਰਾਮਾ ਕਰਦਾ। ਇਸਤੋਂ ਬਾਅਦ ਨਾਰੀਅਲ ਨੂੰ ਇੱਕ ਚੌਂਕੀ ਤੇ ਰੱਖ ਕੇ ਉਸ ਉੱਤੇ ਮੰਤਰ ਮਾਰੇ ਹੋਏ ਪਾਣੀ ਨਾਲ ਛਿੱਟੇ ਮਾਰਦਾ। ਪਾਣੀ ਦੇ ਛਿੱਟੇ ਪੈਂਦੇ ਹੀ ਨਾਰੀਅਲ ਨੂੰ ਅੱਗ ਲੱਗ ਜਾਂਦੀ। ਅੱਗ ਬੁਝਾਉਣ ਤੋਂ ਬਾਅਦ ਜਦੋਂ ਨਾਰੀਅਲ ਤੋੜਿਆ ਜਾਂਦਾ ਹੈ ਤਾਂ ਉਸ ਵਿੱਚੋਂ ਲਾਲ ਰੰਗ ਦਾ ਪਾਣੀ ਨਿਕਲਦਾ ਹੈ। ਤਾਂਤਰਿਕ ਉਸ ਪਾਣੀ ਨੂੰ ਮਰੇ ਹੋਏ ਭੂਤ ਦਾ ਖ਼ੂਨ ਦਸਦਾ ਹੈ। ਕਿਸੇ ਵੀ ਸਾਧਾਰਨ ਆਦਮੀ ਨੂੰ ਇਹ ਚਮਤਕਾਰ ਹੈਰਾਨ ਕਰਨ ਲਈ ਕਾਫੀ ਸੀ।

ਲੇਕਿਨ ਉਪਰ ਦੱਸੇ ਗਏ ਹੋਰ ਅਨੇਕਾਂ ਪਖੰਡ ਭਰੇ ਚਮਤਕਾਰਾਂ ਵਾਂਗ ਇਹ ਚਮਤਕਾਰ ਵੀ ਸਿਰਫ ਇੱਕ ਪਖੰਡ ਹੀ ਹੈ। ਪਾਠਕ ਉੱਪਰ ਪੜ੍ਹ ਹੀ ਚੁੱਕੇ ਹਨ ਕਿ ਸੋਡੀਅਮ ਪਾਣੀ ਨਾਲ ਲੱਗਣ ਸਾਰ ਹੀ ਜਲਣ ਲੱਗਦਾ ਹੈ। ਇਸ ਲਈ ਆਮ ਪਾਠਕ ਵੀ ਸਾਧਾਰਨ ਬੁੱਧੀ ਦੁਆਰਾ ਇਹ ਅੰਦਾਜ਼ਾ ਲਗਾ ਸਕਦੇ ਹਨ ਕਿ ਨਾਰੀਅਲ ਦੇ ਸੁੱਕੇ ਰੇਸ਼ੇ (ਜੂਟ) ਵਿੱਚ ਮੰਤਰ ਪੜ੍ਹਨ ਦੇ ਬਹਾਨੇ ਸੋਡੀਅਮ ਦੇ ਦੋ ਚਾਰ ਟੁਕੜੇ ਪਾ ਦੇਣੇ ਕੋਈ ਵੱਡੀ ਗੱਲ ਨਹੀਂ। ਜਿੱਥੋਂ ਨਾਰੀਅਲ ਦੇ ਪਾਣੀ ਦਾ ਰੰਗ ਲਾਲ ਹੋ ਜਾਣ ਦੀ ਗੱਲ ਹੈ ਤਾਂ ਉਸਦਾ ਭੇਦ ਇਹ ਹੈ ਕਿ 'ਪੋਟਾਸ਼ੀਅਮ ਪਰਮੈਂਗਨੇਟ' ਨਾਮਕ ਰਸਾਇਣ ਦਾ ਇੱਕ ਟੁਕੜਾ (ਕਣਕ ਦੇ ਬਰਾਬਰ) ਨਾਰੀਅਲ 'ਚ ਪਾ ਦੇਣ ਨਾਲ ਅੰਦਰ ਦਾ ਪਾਣੀ ਲਾਲ ਹੋ ਜਾਂਦਾ ਹੈ। ਪੋਟਾਸ਼ੀਅਮ ਪਰਮੈਂਗਨੇਟ ਨੂੰ ਨਾਰੀਅਲ ਵਿੱਚ ਪਾਉਣ ਦਾ ਤਰੀਕਾ ਇਹ ਹੈ ਕਿ ਸਾਰੇ ਨਾਰੀਅਲਾਂ ਵਿੱਚ (ਖਾਸ ਤੌਰ ਤੇ ਉਹਨਾਂ ਨਾਰੀਅਲਾਂ ਵਿੱਚ ਜਿੰਨ੍ਹਾਂ ਵਿੱਚ ਪਾਣੀ ਹੁੰਦਾ ਹੈ।) ਤਿੰਨ ਸੁਰਾਖ ਦੇ ਨਿਸ਼ਾਨ ਹੁੰਦੇ ਹਨ ਜਿੰਨ੍ਹਾਂ ਨੂੰ ਨਾਰੀਅਲ ਦੀਆਂ ਅੱਖਾਂ ਤੇ ਮੂੰਹ ਕਿਹਾ ਜਾਂਦਾ ਹੈ। ਮੂੰਹ ਵਾਲਾ ਸੁਰਾਖ ਏਨਾ ਮੁਲਾਇਮ ਹੁੰਦਾ ਹੈ ਕਿ ਅੰਗੂਠੇ ਦੇ ਦਬਾਅ ਨਾਲ ਪੋਟਾਸ਼ੀਅਮ ਦੇ ਟੁਕੜਿਆਂ ਨੂੰ ਅੰਦਰ ਆਸਾਨੀ ਨਾਲ ਧੱਕਿਆ ਜਾ ਸਕਦਾ ਹੈ। 'ਪੋਟਾਸ਼ੀਅਮ ਪਰਮੈਂਗਨੇਟ' ਨੂੰ ਲਾਲ ਦਵਾਈ ਵਜੋਂ ਸਾਰੇ ਜਾਣਦੇ ਹਨ। ਜਿਹੜੀ ਅਕਸਰ ਕੀਟਾਣੂਆਂ ਨੂੰ ਮਾਰਨ ਵਾਸਤੇ ਖੂਹਾਂ ਵਿੱਚ ਪਾਈ ਜਾਂਦੀ ਹੈ।

ਨਿੰਬੂ ਵਿੱਚੋਂ ਖ਼ੂਨ ਕੱਢਣਾ :– ਸ਼ਹਿਰੀ ਖੇਤਰਾਂ ਵਿੱਚ ਤਾਂ ਹਰੇਕ ਪੜ੍ਹਿਆ ਲਿਖਿਆ ਵਿਅਕਤੀ ਇਸ ਤੰਤਰ ਦੀ ਟ੍ਰਿਕ ਨੂੰ ਸਮਝ ਗਿਆ ਹੈ ਪਰ ਪੇਂਡੂ ਖੇਤਰਾਂ ਵਿੱਚ ਚੇਲੇ ਇਸ ਤੰਤਰ (ਟ੍ਰਿਕ) ਦੇ ਜ਼ਰੀਏ ਹਾਲੇ ਵੀ ਲੋਕਾਂ ਨੂੰ ਬੇਵਕੂਫ ਬਣਾ ਦਿੰਦੇ ਹਨ। ਵੈਸੇ ਨਿੰਬੂ ਵਿੱਚੋਂ ਖ਼ੂਨ ਕੱਢਣ ਦਾ ਤੰਤਰ ਅਕਸਰ ਵਪਾਰੀ ਲੋਕ ਦੁਕਾਨ ਦੇ ਉਦਘਾਟਨ ਜਾਂ ਮਹੂਰਤ ਕਰਨ ਸਮੇਂ ਕਰਵਾਉਂਦੇ ਹਨ। ਲਾਲਾ ਲੋਕ ਵੀ ਜਾਣਦੇ ਹਨ ਕਿ ਪੰਡਤ ਜੀ ਬੇਵਕੂਫ ਬਣਾ ਰਹੇ ਹਨ ਪਰ ਇਸਨੂੰ ਇੱਕ ਸ਼ਗਨ ਦੇ ਰੂਪ ਵਿੱਚ ਸਵੀਕਾਰ ਕਰ ਲੈਂਦੇ ਹਨ। ਬੁਰੀ ਨਜ਼ਰ ਵਾਲੇ, ਦੁਸ਼ਮਣਾਂ ਜਾਂ ਦੁਸ਼ਟ ਆਤਮਾਵਾਂ ਦੀ ਸ਼ਾਂਤੀ ਲਈ ਇਹ ਟੋਟਕਾ ਹੁੰਦਾ ਹੈ। ਪੰਡਿਤ ਜੀ ਪੂਜਾ ਦੀ ਥਾਲੀ ਵਿੱਚ ਇਹ ਮੰਤਰ ਪੜ੍ਹ ਕੇ ਇੱਕ ਨਿੰਬੂ ਕੱਟ ਦਿੰਦੇ ਹਨ। ਬੱਸ ਨਿੰਬੂ ਵਿੱਚੋਂ ਬਜਾਏ ਰਸ ਦੇ ਖ਼ੂਨ ਨਿਕਲਣਾ ਸ਼ੁਰੂ ਹੋ ਜਾਂਦਾ ਹੈ। ਪੰਡਿਤ ਲੋਕ ਇਹ 'ਗੁਰ' ਹਰੇਕ ਨੂੰ ਨਹੀਂ ਦਸਦੇ, ਪਰ ਅਸੀਂ ਤੁਹਾਨੂੰ ਦੱਸ ਦਿੰਦੇ ਹਾਂ ਕਿ ਸਾਰਾ ਚਮਤਕਾਰ ਉਸ ਛੁਰੀ ਵਿੱਚ ਹੁੰਦਾ ਹੈ। ਤੁਸੀਂ ਕਿਸੇ ਵੀ ਸਾਧਾਰਨ ਛੁਰੀ ਨਾਲ ਕਟਹਲ ਕੱਟੋ (ਜਾਂ ਕਟਹਲ ਦਾ 'ਸਫੈਦ ਰਸ' ਛੁਰੀ ਤੇ ਲਗਾ ਲਵੋ) ਛੁਰੀ ਨੂੰ ਸੁਕਾ ਲਵੋ। ਨਿੰਬੂ ਵਿੱਚੋਂ ਖ਼ੂਨ ਕੱਢਣ ਦਾ 'ਜੰਤਰ–ਮੰਤਰ' ਤਿਆਰ ਹੋ ਗਿਆ। ਕਟਹਲ ਦੇ ਰਸ ਤੇ ਨਿੰਬੂ ਦੇ ਰਸ ਵਿੱਚ ਕੁਝ ਅਜਿਹੀ ਰਸਾਇਣਕ ਕਿਰਿਆ ਹੁੰਦੀ ਹੈ ਕਿ ਨਿੰਬੂ ਦਾ ਰਸ ਲਾਲ ਹੋ ਜਾਂਦਾ ਹੈ।

ਅਨੁਵਾਦਕ : ਸਤਿੰਦਰ ਸਿੰਘ ਧਾਲੀਵਾਲ
(ਸਰਿਤਾ 'ਚੋਂ ਧੰਨਵਾਦ ਸਹਿਤ)

## ਲਾਈਫ ਮੈਂਬਰਸ਼ਿਪ

181. ਸ੍ਰੀ ਹਰਜਿੰਦਰ ਸਿੰਘ ਸਿੱਧੂ
ਕੋਠੀ ਨੰਬਰ : 194 ਹਾਜੀ ਰਤਨ ਬਠਿੰਡਾ।
182. ਸ੍ਰੀ ਅਜੀਤ ਸਿੰਘ ਭਾਈ ਜੀ
VPO ਕਾਉਣੀ ਤਹਿ : ਮੁਕਤਸਰ (ਫਰੀਦਕੋਟ)
183. ਭੁਪਿੰਦਰ ਸਿੰਘ ਸਰਪੰਚ
ਪਿੰਡ ਤੇ ਡਾਕ : ਤੂਤ, ਜਿਲ੍ਹਾ ਫਿਰੋਜਪੁਰ
184 ਵੈਦ ਗੁਰਮੁਖ ਸਿੰਘ
ਪਿੰਡ ਤੇ ਡਾਕਖਾਨਾ ਬਿਲਾਸਪੁਰ, ਤਹਿ: ਮੋਗਾ।
185 ਸੁਖਦੇਵ ਸਿੰਘ S/O ਦਲੀਪ ਸਿੰਘ
ਰੱਥੜੀਆਂ ਅਗਵਾੜ, ਬਰਨਾਲਾ।



*ਮਨੋਵਿਗਿਆਨ :–*

# ਮਨੁੱਖੀ ਸਰੀਰ – ਦੋ ਸੰਸਾਰ. ਦ੍ਰਿਸ਼ਟੀਕੋਣਾਂ ਵਿਚਲਾ ਸੰਘਰਸ਼ – 1

*ਬਲਵਿੰਦਰ ਬਰਨਾਲਾ*

### ਮਾਨਸਿਕ ਗਤੀਵਿਧੀਆਂ ਅਤੇ ਦਿਮਾਗ ਵਿਚਕਾਰਲੇ ਸਬੰਧ

ਪੁਰਾਤਨ ਸਮਿਆਂ ਦਾ ਮੁਢਲਾ ਮਨੁੱਖ ਮਾਨਸਿਕ ਗਤੀਵਿਧੀਆਂ ਅਤੇ ਸੁਪਨਿਆਂ ਵਿੱਚ ਦਿਸਦੀਆਂ ਵਸਤੂਆਂ ਤੋਂ ਅਣਜਾਣ ਅਤੇ ਬੇ–ਸੂਝ ਸੀ ਉਥੇ ਉਸਦੀ ਇਹਨਾਂ ਸਬੰਧੀ ਕੋਈ ਠੋਸ ਸਮਝ ਬਣਾਉਣ ਦੀ ਵੀ ਸਮਰੱਥਾ ਵਿਕਸਤ ਨਹੀ ਸੀ ਹੋਈ। ਉਸਦੀ ਦਿਮਾਗੀ ਸੋਚ ਅਜੇ ਵਿਕਾਸ ਦੇ ਮੁਢਲੇ ਪੜਾਵਾਂ ਵਿੱਚ ਸੀ। ਅਗਿਆਨਤਾ ਅਤੇ ਡਰ ਅਧੀਨ ਉਹ ਅਜਿਹੇ ਸੰਕਲਪ ਵਿਕਸਤ ਕਰਦਾ ਜਾ ਰਿਹਾ ਸੀ ਕਿ ਉਪਰੋਕਤ ਵਰਤਾਰਿਆਂ ਪਿੱਛੇ ਅਜੀਬ ਨਾ–ਦਿਸਦੀਆਂ ਦੈਵੀ ਸ਼ਕਤੀਆਂ ਦੀ ਕੋਈ ਹੋਂਦ ਕੰਮ ਕਰਦੀ ਹੈ। ਇਹਨਾਂ ਹੀ ਗੈਰ–ਵਿਗਿਆਨਕ ਅਤੇ ਤੱਥ ਰਹਿਤ ਸੰਕਲਪਾਂ ਵਿੱਚੋਂ ਉਸਦਾ ਆਤਮਾ ਦੀ ਹੋਂਦ ਸਬੰਧੀ ਸੰਕਲਪ ਵਿਕਸਤ ਹੋਇਆ। ਅਜਿਹੀਆਂ ਹਾਲਾਤਾਂ 'ਚੋਂ ਵਿਕਸਤ ਹੋਏ ਧਰਮ ਦੇ ਸੰਕਲਪ ਨੇ ਅਜਿਹੇ ਵਿਚਾਰਾਂ ਨੂੰ ਹੋਰ ਉਤਸ਼ਾਹਤ ਕੀਤਾ। ਤਰਕਸ਼ੀਲ ਵਿਚਾਰਵਾਨਾਂ ਨੇ ਕਾਫ਼ੀ ਸਮਾਂ ਪਹਿਲਾਂ ਹੀ ਅਜਿਹੇ ਸੁਝਾਅ ਦਿੱਤੇ ਸਨ ਕਿ ਮਾਨਸਿਕ ਗਤੀਵਿਧੀਆਂ ਇੱਕ ਵਿਕਾਸਵਾਦੀ ਪਦਾਰਥਵਾਦੀ ਵਰਤਾਰਾ ਹੈ। ਪਿਛਲੇ ਦਹਾਕਿਆਂ ਵਿੱਚ ਚੀਨ ਵਿੱਚ ਛਿੜੀ ਇਸ ਬਹਿਸ ਨੇ ਇਸਨੂੰ ਹੋਰ ਨਿਖੇਰਿਆ। ਚੀਨੀ ਤਰਕਸ਼ੀਲ ਵਿਚਾਰਵਾਨ ਹਿਊਨ ਤਜ਼ੂ ਦਾ ਵਿਚਾਰ ਸੀ ਕਿ ਸਰੀਰਕ ਬਣਤਰ ਪੂਰੀ ਹੋਣ ਤੇ ਹੀ ਆਤਮਾ ਬਾਰੇ ਸੋਚਿਆ ਜਾ ਸਕਦਾ ਹੈ, ਉਸਦਾ ਇਸ਼ਾਰਾ ਚੇਤਨਾ ਦੀ ਹੋਂਦ ਸਬੰਧੀ ਸੀ ਜਿਹੜੀ ਮਾਦੇ ਦੀ ਹੋਂਦ ਤੋਂ ਬਾਅਦ ਹੀ ਸੰਭਵ ਹੈ। ਉਸਦਾ ਖਿਆਲ ਸੀ ਕਿ ਮਾਨਸਿਕ ਗਤੀਵਿਧੀ ਵਿਅਕਤੀ ਦੀ ਸਰੀਰਕ ਹੋਂਦ ਤੇ ਹੀ ਨਿਰਭਰ ਹੈ। ਇੱਕ ਹੋਰ ਤਰਕ ਅਧਾਰਿਤ ਵਿਚਾਰਵਾਨ ਫਿਲਾਸਫਰ ਫਾਨ ਚੈਨ ਵੀ ਇਸੇ ਤਰ੍ਹਾਂ ਦੇ ਵਿਚਾਰ ਦਿੰਦਾ ਹੈ। ਉਸ ਅਨੁਸਾਰ ਜਦ ਤੱਕ ਸਰੀਰ ਹੈ ਤਦ ਤੱਕ ਆਤਮਾ (ਚੇਤਨਾ) ਹੈ। ਪਰੰਤੂ ਸਰੀਰ ਦੇ ਨਾਸ਼ ਹੋਣ ਤੇ ਆਤਮਾ ਦਾ ਨਾਸ਼ ਵੀ ਅਵੱਸ਼ ਹੈ। ਚਿੰਗ ਲਿਖਦਾ ਹੈ "ਸਿਰ, ਫੁਰਤੀ ਅਤੇ ਬੁੱਧੀ ਦੀ ਸੀਟ ਹੈ।" ਲੀ ਸ਼ੁਨ ਚੁਨ ਕੁਝ ਹੋਰ ਵਧਕੇ ਕਹਿੰਦਾ ਹੈ ਕਿ ਦਿਮਾਗ ਆਤਮਾ ਦੀ ਚਾਲਕ ਸੀਟ ਹੈ।

ਦਿਮਾਗੀ ਗਤੀਵਿਧੀਆਂ ਅਤੇ ਦਿਮਾਗ ਵਿਚਕਾਰਲੇ ਸਬੰਧਾਂ ਦੇ ਸੰਦਰਭ ਵਿੱਚ ਇਤਨਾ ਹੀ ਕਾਫ਼ੀ ਨਹੀ। 17ਵੀ ਸਦੀ ਵਿੱਚ ਡੈਸਕਾਰਟੇ ਨੇ ਅੱਖ ਦੇ 'ਕਾਰਨੀਆ' ਦੇ ਸਬੰਧੀ ਆਪਣੇ ਵਿਚਾਰ ਰੱਖੇ। ਉਸ ਅਨੁਸਾਰ ਕਾਰਨੀਆ ਨੂੰ ਮਿਲੀ ਉਤੇਜਨਾ ਕਾਰਨ ਹੀ ਅੱਖ ਫਰਕਦੀ ਹੈ ਜਿਸਨੂੰ ਉਸਨੇ ਪਰਤੌਅ (Reflex) ਦਾ ਸੰਕਲਪ ਕਿਹਾ। ਪਰੰਤੂ ਇਉਂ ਉਹ ਮਨੁੱਖੀ ਸਰੀਰ ਦੀ ਚਾਲਕ ਸ਼ਕਤੀ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਨ ਦੇ ਸਮਰੱਥ ਨਹੀ ਸੀ। ਉਸ ਅਨੁਸਾਰ ਮਨੁੱਖੀ ਸਰੀਰ ਦੀ ਚਾਲਕ ਸ਼ਕਤੀ ਆਤਮਾ ਹੀ ਹੈ, ਜੋ ਦਿਮਾਗ ਵਿੱਚ ਕਿੱਧਰੇ ਛੁਪੀ ਹੈ। ਉਸ ਅਨੁਸਾਰ ਆਤਮਾ ਦਾ ਸਥਾਨ ਮਨੁੱਖੀ ਦਿਮਾਗ ਦੀ ਕੋਰ ਵਾਲਾ ਹਿੱਸਾ (Cortex) ਹੈ। ਅਜੇ ਉਹ ਕਲਪਨਾ ਅਧਾਰਿਤ ਆਤਮਾ ਦੇ ਸੰਕਲਪ ਤੋਂ ਆਪਣਾ ਖਹਿੜਾ ਛਡਵਾਉਣ ਦੇ ਅਸਮਰਥ ਸੀ। ਇਸ ਤਰ੍ਹਾਂ ਦੇ ਦਗਲੇ ਵਿਚਾਰਾਂ ਨੇ ਮਨੁੱਖੀ ਦਿਮਾਗ ਦੀਆਂ ਚਾਲਕ ਸ਼ਕਤੀਆਂ ਦੀਆਂ ਪੜਤਾਲਾ ਵਿੱਚ ਸਗੋਂ ਰੁਕਾਵਟਾਂ ਖੜ੍ਹੀਆਂ ਕੀਤੀਆਂ। ਅਜਿਹੇ ਘਚੋਲੇ ਭਰੇ ਵਿਚਾਰਾਂ ਵਾਲੇ ਸਰੀਰ ਵਿਗਿਆਨੀ ਵੀਹਵੀਂ ਸਦੀ ਵਿੱਚ ਵੀ ਹੋਏ ਹਨ। ਅੰਗਰੇਜ਼ੀ ਸਰੀਰ ਵਿਗਿਆਨੀ ਸ਼ਰਿੰਗਟਨ, ਜਿਸਨੇ ਮਨੁੱਖੀ ਦਿਮਾਗ ਦੀ ਬਣਤਰ ਸਬੰਧੀ ਆਪਣੀਆਂ ਖੋਜਾਂ ਵਿੱਚ ਬਹੁਤ ਸਾਰੀ ਜਾਣਕਾਰੀ ਦਿੱਤੀ ਅਤੇ ਨਸ ਪ੍ਰਬੰਧ ਦੀਆਂ ਗਤੀਵਿਧੀਆਂ ਨੂੰ ਸਪਸ਼ਟ ਕਰਨ ਦੇ ਯਤਨ ਕੀਤੇ, ਵੀ ਅਜੇ ਵਿਸ਼ੇ ਵਿਸ਼ਵਾਸ ਤੇ ਖੜ੍ਹਾ ਸੀ ਕਿ ਸਰੀਰਕ ਵਰਤਾਰੇ ਸਬੰਧੀ ਮਨੁੱਖ ਦੀਆਂ ਦਿਮਾਗੀ ਗਤੀਵਿਧੀਆਂ ਬਾਰੇ ਵਿਗਿਆਨ ਮੁਢਲਾ ਅਧਿਕਾਰ ਨਹੀਂ ਰਖਦਾ ਹੈ, ਭਾਵ ਇਸ ਦੀ ਚਾਲਕ ਕੋਈ ਪਰਾਭੌਤਿਕ ਸ਼ਕਤੀ ਹੀ ਹੈ। ਕੁਝ ਹੋਰ ਨਵੀਆਂ ਥਿਉਰੀਆਂ ਵੀ ਸਾਹਮਣੇ ਆਈਆਂ ਹਨ ਜਿਹੜੀਆਂ ਮਨੁੱਖੀ ਦਿਮਾਗ ਦੀਆਂ ਗਤੀਵਿਧੀਆਂ ਬਾਰੇ ਆਪਣੇ ਵਿਚਾਰ ਦਿੰਦੀਆਂ ਹਨ। ਉਹਨਾਂ ਅਨੁਸਾਰ ਮਨੁੱਖੀ ਦਿਮਾਗ ਕੇਵਲ ਵਸੀਲਾ ਹੀ ਹੈ ਜਿਸ ਰਾਹੀ ਸੁਨੇਹਿਆਂ ਦਾ ਅਦਾਨ ਪ੍ਰਦਾਨ ਹੁੰਦਾ ਹੈ। ਇਸ ਪਿਛੇ ਵੀ ਪੁਰਾਣੀ ਸਮਝ ਹੀ ਕੰਮ ਕਰਦੀ ਹੈ। ਯੂਨਾਨੀ ਹਿਪੋਕਰੇਟਸ ਦਾ ਵੀ ਇਹੋ ਖਿਆਲ ਸੀ ਕਿ ਦਿਮਾਗ ਕੇਵਲ ਚੇਤਨਾ ਲਈ ਟਰਾਂਸਮੀਟਰ ਦਾ ਹੀ ਕੰਮ ਕਰਦਾ ਹੈ। ਕੁਝ ਨਸ ਵਿਗਿਆਨੀਆਂ ਨੇ ਵੀ ਅਜਿਹੀਆਂ

ਤੱਥ ਰਹਿਤ ਗੱਲਾਂ ਕੀਤੀਆਂ ਹਨ। ਉਹਨਾਂ ਅਨੁਸਾਰ 'ਮਨੁੱਖਤਾ ਪਾਸ ਇੱਕ ਅਮਰ ਆਤਮਾ ਹੈ।' ਅਜਿਹੀ ਸਮਝ ਕੇਵਲ ਵਿਚਾਰਵਾਦੀ ਸੰਸਾਰ ਦ੍ਰਿਸ਼ਟੀਕੋਣ ਹੈ ਜਿਸ ਦਾ ਲੜ ਸਿੱਧੀ ਤਰ੍ਹਾਂ ਅਧਿਆਤਮਕ ਸਮਝ ਨਾਲ ਜਾ ਜੁੜਦਾ ਹੈ।

ਕੁਝ ਵੀ ਹੈ ਅਜਿਹੀ ਸਮਝ ਸੱਚ ਦੇ ਵਰਤਾਰੇ ਅਤੇ ਤਰਕ 'ਤੇ ਅਧਾਰਤ ਪਹੁੰਚ ਦੇ ਰਾਹ ਵਿੱਚ ਸਦਾ ਲਈ ਨਹੀਂ ਟਿਕ ਸਕੇਗੀ। ਦਵੰਦਵਾਦੀ ਪਦਾਰਥਵਾਦੀ ਦਰੁਸਤ ਪਹੁੰਚ ਆਪਣੀ ਜਿੱਤ ਵੱਲ ਪੁਲਾਂਘਾਂ ਪੁੱਟਦੀ ਨਿਰੰਤਰ ਜਾਰੀ ਰਹੇਗੀ ਅਤੇ ਮਾਨਸਿਕ ਗਤੀਵਿਧੀਆਂ ਅਤੇ ਦਿਮਾਗ ਦੇ ਸਬੰਧਾਂ ਨੂੰ ਚਿੱਟੇ ਦਿਨ ਵਾਂਗ ਨਿਖੇਰਦੀ ਜਾਵੇਗੀ। ਉਨ੍ਹੀਵੀਂ ਸਦੀ ਵਿੱਚ ਦਿਮਾਗ ਦੇ ਵਿਭਾਗਾਂ ਉਪਰ ਹੋਈਆਂ ਗੰਭੀਰ ਖੋਜਾਂ ਨੇ ਬਹੁਤ ਸਾਰੇ ਨਵੇਂ ਤੱਥ ਸਾਹਮਣੇ ਲੈ ਆਂਦੇ ਹਨ। ਇਹਨਾਂ ਵਿਭਾਗਾਂ ਨੂੰ ਮਸਨੂਈ ਉਤੇਜਨਾਵਾਂ ਦੁਆਰਾ ਪ੍ਰਭਾਵਿਤ ਕਰਕੇ ਬਹੁਤ ਕੁਝ ਜਾਣਿਆ ਜਾ ਸਕਿਆ ਹੈ। ਉਦਾਹਰਣ ਵਜੋਂ ਬੋਲੀ ਸਬੰਧੀ ਵਿਭਾਗਾਂ ਦੀ ਖੋਜ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਇਸ ਤਰ੍ਹਾਂ ਦੇ ਵਿਭਾਗਾਂ ਦੀ ਦੂਸਰੇ ਜਾਨਵਰਾਂ ਵਿੱਚ ਅਣਹੋਂਦ ਕਾਰਨ ਉਹ ਸਿਖਾਇਆਂ ਤੋਂ ਵੀ ਮਨੁੱਖ ਵਾਂਗ ਨਹੀ ਬੋਲ ਸਕਣਗੇ। ਬਾਂਦਰਾਂ ਵਿੱਚ ਅਜਿਹੇ ਵਿਭਾਗਾਂ ਦੀ ਅਣਹੋਂਦ ਕਾਰਨ ਹੀ ਉਹ ਬਾਕੀ ਜਾਨਵਰਾਂ ਮੁਕਾਬਲੇ ਵਧੇਰੇ ਸਮਰੱਥਾ ਹੋਣ ਦੇ ਬਾਵਜੂਦ ਵੀ ਭਾਸ਼ਾ ਨਹੀ ਸਿੱਖ ਸਕਣਗੇ। ਇਸ ਤੋਂ ਸਿੱਧ ਹੋ ਜਾਂਦਾ ਹੈ ਕਿ ਬੋਲੀ ਦਿਮਾਗ ਅੰਦਰ ਇੱਕ ਖਾਸ ਕਿਸਮ ਦੀ ਬਣਤਰ ਦੀ ਹੋਂਦ ਤੇ ਹੀ ਨਿਰਭਰ ਕਰਦੀ ਹੈ। ਜਿੰਨ੍ਹਾਂ ਮਨੁੱਖਾਂ ਅੰਦਰ ਕਿਸੇ ਕਾਰਨ ਵੱਸ ਅਜਿਹੇ ਵਿਭਾਗਾਂ ਦੀ ਅਣਹੋਂਦ ਹੈ ਜਾਂ ਕਿਸੇ ਸੱਟ ਕਾਰਨ ਇਸ ਬਣਤਰ ਦਾ ਕੋਈ ਨੁਕਸਾਨ ਹੋ ਜਾਂਦਾ ਹੈ, ਉਹ ਜਾਂ ਤਾਂ ਬੋਲ ਹੀ ਨਹੀਂ ਸਕਣਗੇ ਜਾਂ ਉਹਨਾਂ ਦੀ ਬੋਲੀ ਦੀ ਤਰਤੀਬ-ਬੱਧਤਾ ਪ੍ਰਭਾਵਿਤ ਹੋਵੇਗੀ। ਇਸ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਮਾਨਸਿਕ ਗਤੀਵਿਧੀਆਂ ਦਾ ਦਿਮਾਗ ਦੀ ਬਣਤਰ ਜਾਂ ਦਿਮਾਗ ਦੇ ਮਾਦੇ ਨਾਲ ਖਾਸ ਸਬੰਧ ਹੈ। ਇਸ ਬਣਤਰ ਜਾਂ ਮਾਦੇ ਦੀ ਹੋਂਦ ਕਾਰਨ ਹੀ ਸਬੰਧਿਤ ਗਤੀਵਿਧੀ ਦੀ ਹੋਂਦ ਸੰਭਵ ਹੈ। ਰਹੱਸਵਾਦੀ ਭਾਵ ਅਧਿਆਤਮਵਾਦ ਨੂੰ ਪ੍ਰਣਾਏ ਚਲਾਕ ਵਿਚਾਰਵਾਨ ਦਿਮਾਗ ਦੀਆਂ ਉਨਾਂ ਬਹੁਤ ਹੀ ਗੁੰਝਲਦਾਰ ਗਤੀਵਿਧੀਆਂ ਦੀਆਂ ਉਦਾਹਰਨਾਂ ਦੇ ਕੇ ਭੰਬਲਭੂਸਾ ਪੈਦਾ ਕਰਨ ਦਾ ਯਤਨ ਕਰਦੇ ਹਨ, ਜਿੰਨ੍ਹਾਂ ਤੱਕ ਵਿਗਿਆਨ ਆਪਣੀ ਪਹੁੰਚ ਬਣਾ ਰਿਹਾ ਹੁੰਦਾ ਹੈ। ਵਿਗਿਆਨ ਇੱਕ ਨਿਰੰਤਰ ਚੱਲਣ ਵਾਲਾ ਵਰਤਾਰਾ ਹੈ ਜਿਸਨੇ ਮਨੁੱਖੀ ਬੁੱਧੀ ਦੇ ਵਿਕਾਸ ਨਾਲ ਆਪਣੀ ਪਹੁੰਚ ਹੋਰ ਨਿਖੇਰਦੇ ਰਹਿਣਾ ਹੈ। ਰਹੱਸਵਾਦੀ ਵਿਚਾਰਵਾਨ ਇਹਨਾਂ ਗੁੰਝਲਦਾਰ ਵਰਤਾਰਿਆਂ ਨੂੰ ਅਜੀਬ ਅਤੇ ਹਾਸੋਹੀਣੇ ਸੰਕਲਪਾਂ ਨਾਲ ਸ਼ਿੰਗਾਰਦੇ ਹਨ। ਦਿਮਾਗ ਵਿਚਲੇ ਵਲੇਵੇਂਨੁਮਾ ਮਾਦੇ ਉਪਰਲੇ ਧੱਬਿਆਂ ਨੂੰ ਜੋ ਅਜੇ ਵਿਗਿਆਨ ਦੀ ਪਹੁੰਚ ਤੋਂ ਬਾਹਰ ਹਨ, ਆਤਮਾ ਦਾ ਨਾਮ ਦਿੰਦੇ ਹਨ, ਕਈ ਨੁਕਤਿਆਂ ਨੂੰ ਖੁਦਗਰਜ਼ ਇੱਛਾਵਾਂ ਨਾਲ ਜੋੜਦੇ ਹਨ ਅਤੇ ਕੁਝ ਨੂੰ ਧਾਰਮਿਕ ਸਵੈ ਨਾਲ ਜੋੜਦੇ ਹਨ। ਉਨ੍ਹਾਂ ਦੀ ਸਮਝ ਕਿੰਨੀ ਪੇਤਲੀ ਹੈ !

ਸਪਸ਼ਟ ਹੈ ਕਿ ਮਨੁੱਖੀ ਦਿਮਾਗ ਇੱਕ ਕਿਸਮ ਦਾ ਵਿਚਾਰ ਬਨਾਉਣ ਵਾਲਾ ਪ੍ਰੋਸੈਸਿੰਗ ਪਲਾਂਟ ਹੈ। ਕਿਸੇ ਵੀ ਵਿਅਕਤੀ ਦੀ ਮਾਨਸਿਕ ਸਰਗਰਮੀ ਦਿਮਾਗ ਦੀ ਹੋਂਦ ਤੋਂ ਬਿਨ੍ਹਾਂ ਅਸੰਭਵ ਹੈ। ਦਿਮਾਗ ਦੀ ਬਣਤਰ ਦੇ ਵਿਕਾਸ ਨੂੰ ਅਸੀ ਕਿਸੇ ਵੀ ਤਰ੍ਹਾਂ ਸਮਾਜੀ ਅਮਲ ਤੋਂ ਤੋੜ ਕੇ ਨਹੀ ਵੇਖ ਸਕਦੇ। ਜੋ ਕੋਈ ਵਾਸਤਵਿਕ ਸੰਸਾਰ ਦੇ ਅਕਸਾਂ ਨੂੰ ਅਣਗੌਲਿਆਂ ਕਰਦਾ ਹੈ, ਉਸ ਦੀਆਂ ਦਿਮਾਗੀ ਬਣਤਰਾਂ ਦਾ ਉਚਿਤ ਵਿਕਾਸ ਅਸੰਭਵ ਹੈ। ਮਾਨਸਿਕ ਗਤੀਵਿਧੀਆਂ ਦੀ ਕਾਰਜ ਸਮਰੱਥਾ ਦਿਮਾਗ ਦੀਆਂ ਬਣਤਰਾਂ ਦੀ ਸਮਾਜਕ ਅਮਲ ਨਾਲ ਟਕਰਾਉਂਦਿਆਂ ਹੋਇਆਂ ਪੈਦਾ ਕੀਤੀ ਸਮਰੱਥਾ ਤੇ ਹੀ ਨਿਰਭਰ ਕਰਦੀ ਹੈ। ਜੇ ਗਿਆਨ ਇੰਦਰੀਆਂ ਨੂੰ ਟੁੰਬਣ ਵਾਲੀ ਉਤੇਜਨਾ ਨਹੀ ਤਾਂ ਕੋਈ ਮਾਨਸਿਕ ਗਤੀਵਿਧੀ ਸੰਭਵ ਨਹੀ। ਵਿਰੋਧ ਵਿਕਾਸੀ ਪਦਾਰਥਵਾਦੀ ਨਜ਼ਰੀਏ ਤੋਂ ਅਤੇ ਆਧੁਨਿਕ ਸਰੀਰ ਵਿਗਿਆਨ ਦੇ ਪੱਖ ਤੋਂ ਮਨੁੱਖੀ ਦਿਮਾਗ ਦੀਆਂ ਗਤੀਵਿਧੀਆਂ ਨੂੰ ਸਪਸ਼ਟ ਕਰਨ ਲਈ ਪ੍ਰਚਲਿਤ ਪ੍ਰਤੀਕਿਰਿਆ ਸਿਧਾਂਤ (Reflex theory) ਨੂੰ ਵਰਤਣਾ ਪੂਰੀ ਤਰ੍ਹਾਂ ਸਮਰੱਥ ਪਹੁੰਚ ਨਹੀਂ ਹੈ। ਪਰੰਤੂ ਉਹਨਾਂ ਸਮਿਆਂ ਵਿੱਚ ਇਸ ਪੁਜ਼ੀਸ਼ਨ ਨੂੰ ਉਭਾਰਨਾ ਅਤਿ ਆਵਸ਼ਕ ਸੀ। ਇਸ ਨਾਲ ਮਨੁੱਖੀ ਸਰੀਰ ਅਤੇ ਇਸਦੀਆ ਗਤੀਵਿਧੀਆਂ ਸਬੰਧੀ ਪਦਾਰਥਵਾਦੀ ਤਰਕਵਾਦੀ ਪਹੁੰਚ ਨੂੰ ਬਲ ਮਿਲਦਾ ਸੀ। 1863 ਵਿੱਚ ਸਟੈਚੇਨੋਵ ਦੀ ਕਿਤਾਬ 'Reflexes of the Brain' ਦਾ ਛਪਣਾ ਪਦਾਰਥਵਾਦੀ ਪਹੁੰਚ ਲਈ ਮੀਲ ਪੱਥਰ ਸਾਬਤ ਹੋਇਆ। ਉਸ ਸਮੇਂ ਫਾਸਿਸਟ-ਵਾਦੀਆਂ ਇਸ ਕਿਤਾਬ ਤੇ ਪਾਬੰਦੀ ਲਾ ਦਿੱਤੀ, ਬਹਾਨਾ ਬਣਾਇਆ ਗਿਆ ਕਿ ਪਦਾਰਥਵਾਦੀ ਨਜ਼ਰੀਏ ਨੂੰ ਮੁੱਖ ਰਖਦਿਆਂ ਲਿਖੀ ਇਹ ਕਿਤਾਬ ਜਿੰਦਗੀ ਦੀਆਂ ਸਮਾਜਿਕ ਅਤੇ ਨੈਤਿਕ ਕਦਰਾਂ-ਕੀਮਤਾਂ ਨੂੰ ਖੋਰਾ ਲਾਉਂਦੀ ਹੈ। ਇਹ ਕਿਤਾਬ ਸਪਸ਼ਟ ਕਰਦੀ ਸੀ ਕਿ



ਕੁਦਰਤ ਵਿਗਿਆਨ ਦੇ ਸਿਧਾਂਤ ਤੇ ਨਿਯਮ ਕਿਸੇ ਸਵਰਗ ਤੋਂ ਬਖਸ਼ੇ ਬੁੱਧੀਜੀਵੀ ਦੀ ਪੈਦਾਵਾਰ ਨਹੀਂ ਹਨ ਸਗੋਂ ਸਮੇਂ ਦੇ ਵਿਕਾਸ ਦੀ ਦੇਣ ਹਨ। ਇਹ ਵਸਤੂ ਅੰਦਰਲੀਆਂ ਗਤੀਵਿਧੀਆਂ ਦੀ ਦੇਣ ਹਨ ਅਤੇ ਇਤਿਹਾਸਕ ਵਰਤਾਰੇ ਦੀ ਪਰਿਪੱਕਤਾ ਤੋਂ ਹਾਸਲ ਹੋਏ ਹਨ। ਇਸ ਕਿਤਾਬ ਨੇ ਇਹ ਤੱਥ ਵੀ ਉਜਾਗਰ ਕੀਤਾ ਕਿ ਦਿਮਾਗ ਦੀ ਪਦਾਰਥਵਾਦੀ ਨਜ਼ਰੀਏ ਤੋਂ ਸਮਝ ਬਿਨ੍ਹਾਂ ਰੁਕਿਆਂ ਨਿਰੰਤਰ ਅੱਗੇ ਵਧਦੀ ਰਹੇਗੀ।

ਵੀਹਵੀਂ ਸਦੀ ਵਿੱਚ ਸਰੀਰ ਨਾਲ ਸਬੰਧਿਤ ਹੋਰ ਬਹੁਤ ਹੀ ਮਹੱਤਵਪੂਰਨ ਖੋਜਾਂ ਸਾਹਮਣੇ ਆਈਆਂ ਹਨ ਜਿੰਨ੍ਹਾਂ ਪਦਾਰਥਵਾਦੀ ਸਮਝ ਦੀ ਡਟਵੀਂ ਪ੍ਰੋੜਤਾ ਕੀਤੀ ਹੈ। ਦਿਮਾਗ ਦੀ ਬਣਤਰ ਸਬੰਧੀ ਜਾਨਣ ਲਈ ਸੂਖਮ ਮਸ਼ੀਨਾਂ ਦਾ ਹੋਂਦ ਵਿੱਚ ਆਉਣਾ ਅਤੇ ਇਹਨਾਂ ਦੇ ਸਹਾਰੇ ਦਿਮਾਗੀ ਬਣਤਰਾਂ ਤੇ ਗਤੀਵਿਧੀਆਂ ਦੇ ਸਬੰਧਾਂ ਨੂੰ ਸਮਝਣ ਦੇ ਲਈ ਬਹੁਤ ਹੀ ਇਨਕਲਾਬੀ ਤਬਦੀਲੀਆਂ ਆਈਆਂ ਹਨ। ਦਿਮਾਗ ਅੰਦਰਲੀਆਂ ਬਿਜਲਈ ਤਰੰਗਾਂ ਨੂੰ ਰਿਕਾਰਡ ਕਰਨਾ (EEG) ਜਿੰਨ੍ਹਾਂ ਦਾ ਦਿਮਾਗੀ ਗਤੀਵਿਧੀਆਂ ਨਾਲ ਸਿੱਧਾ ਸਬੰਧ ਹੈ, ਖਾਸ ਕਰਕੇ ਚੇਤਨ ਅਤੇ ਸਵੈਇੱਛਕ ਕੇਂਦਰਾਂ ਨਾਲ ਆਦਿ। ਲੋਕ ਹੁਣ ਇਹ ਵੀ ਸਮਝਣ ਲੱਗੇ ਹਨ ਕਿ ਦਿਮਾਗੀ ਗਤੀਵਿਧੀਆਂ ਵਾਸਤੇ ਦਿਮਾਗ ਅੰਦਰ ਕੁਝ ਖਾਸ ਕਿਸਮ ਦੇ ਰਸਾਇਣਕ ਮਾਦਿਆਂ ਦਾ ਹੋਣਾ ਜ਼ਰੂਰੀ ਹੈ। ਇਹਨਾਂ ਗਤੀਵਿਧੀਆਂ ਵਿੱਚ ਸੰਤੁਲਨ ਬਣਿਆ ਰਹਿਣ ਲਈ ਇਨਾਂ ਰਸਾਇਣਕ ਮਾਦਿਆਂ ਦਾ ਸੰਤੁਲਨ ਵੀ ਜ਼ਰੂਰੀ ਹੈ। ਖਾਸ ਕਿਸਮ ਦੇ ਡਰੱਗਜ਼ ਅਤੇ ਨਸ਼ਈ ਪਦਾਰਥਾਂ ਦੀ ਵਰਤੋਂ ਕਰਨ ਵਾਲੇ ਵਿਅਕਤੀਆਂ ਦਾ ਦਿਮਾਗੀ ਸੰਤੁਲਨ ਵਿਗੜ ਜਾਂਦਾ ਹੈ ਕਿਉਂਕਿ ਇਹ ਦਿਮਾਗ ਦੇ ਰਸਾਇਣਕ ਮਾਦਿਆਂ ਦੇ ਸੰਤੁਲਨ ਵਿੱਚ ਵਿਗਾੜ ਪੈਦਾ ਕਰਦੇ ਹਨ। ਨਸ-ਵਿਗਿਆਨੀਆਂ ਦੀਆਂ ਨਵੀਆਂ ਖੋਜਾਂ ਦਰਸਾਉਂਦੀਆਂ ਹਨ ਕਿ ਦਿਮਾਗੀ ਕੋਰ (Cortex) ਵਿਚਲੇ ਵਲੇਵੇਂ ਅਤੇ ਇਸਦੀ ਸੰਘਣੀ ਜਾਲੀਨੁਮਾ ਬਣਤਰ ਤਿੱਖੀ ਸੁਚੇਤਤਾ ਲਈ ਅਹਿਮ ਰੋਲ ਅਦਾ ਕਰਦੀ ਹੈ। ਇਹਨਾਂ ਜਾਲੀਨੁਮਾ ਬਣਤਰਾਂ ਦੀਆ ਗਤੀਵਿਧੀਆਂ ਸਰੀਰ ਦੇ ਅੰਦਰੋਂ ਜਾਂ ਬਾਹਰੋਂ ਪ੍ਰਾਪਤ ਤਰੰਗਾਂ ਤੇ ਹੀ ਨਿਰਭਰ ਕਰਦੀਆਂ ਹਨ। ਇਸਤੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਦਿਮਾਗ ਅਤੇ ਬਾਹਰਮੁਖੀ ਸੰਸਾਰ ਤੋਂ ਬਿਨ੍ਹਾਂ ਮਨੁੱਖੀ ਮਾਨਸਿਕ ਸਰਗਰਮੀ ਆਪਣੀ ਹੋਂਦ ਸੁਤੰਤਰ ਰੂਪ ਵਿੱਚ ਨਹੀਂ ਰੱਖ ਸਕਦੀ। ਨਸ ਸਰਜਰੀ (Neuro-surgery) ਨੇ ਦਿਮਾਗ ਦੀ ਸਿੱਧੀ ਖੋਜ ਦੇ ਹੋਰ ਬਹੁਤ ਸਾਰੇ ਰਾਹ ਖੋਲ੍ਹ ਦਿੱਤੇ ਹਨ। ਸਰਜਰੀ ਸਮੇਂ ਦਿਮਾਗ ਦੇ ਸੰਵੇਦਨਸ਼ੀਲ ਖੇਤਰਾਂ ਨੂੰ ਟੁੰਬਣ ਭਾਵ ਨਕਲੀ ਤਰੰਗਾਂ ਦੁਆਰਾ (ਬਿਨ੍ਹਾਂ ਕਿਸੇ ਅਸਲੀ ਵਸਤੂ ਦੀ ਹੋਂਦ ਦੇ) ਕੁਝ ਗਤੀਵਿਧੀਆਂ ਪੈਦਾ ਕੀਤੀਆਂ ਗਈਆਂ। ਇਸਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਮਨੁੱਖੀ ਸੰਵੇਦਨਸ਼ੀਲਤਾ ਪੱਕੇ ਤੌਰ ਤੇ ਉਹ ਨਹੀਂ ਜੋ ਆਦਰਸ਼ਵਾਦੀ ਸਰੀਰ ਵਿਗਿਆਨੀ ਕਹਿੰਦੇ ਹਨ ਕਿ 'ਸਪੈਸ਼ਲ ਸਮਰੱਥਾ ਦਿਮਾਗ ਵਿੱਚ ਛੁਪੀ ਹੁੰਦੀ ਹੈ ਤੇ ਕਿਸੇ ਅਦਿੱਖ ਦੈਵੀ ਸ਼ਕਤੀ ਦੀ ਬਖਸ਼ਿਸ਼ ਹੁੰਦੀ ਹੈ, ਨਸ ਪ੍ਰਕਿਰਿਆਵਾਂ ਬਾਹਰਮੁਖੀ ਸੰਸਾਰ ਨੂੰ ਪ੍ਰਵਰਤਿਤ ਨਹੀਂ ਕਰਦੀਆਂ ਹਨ।''

ਸੋ ਉਪਰੋਕਤ ਬਹਿਸ ਤੋਂ ਇਹ ਸਾਹਮਣੇ ਆਉਂਦਾ ਹੈ ਕਿ ਮਨੁੱਖ ਦੀਆਂ ਮਾਨਸਿਕ ਗਤੀਵਿਧੀਆਂ ਦਿਮਾਗ ਉਪਰ ਵਸਤੂ ਸੰਸਾਰ ਦੀ ਪਰਤੌਅ ਕਾਰਨ ਹੀ ਹਨ। ਉਹਨਾਂ ਦੀ ਹੋਂਦ ਫਿਰ ਹੀ ਸੰਭਵ ਹੈ ਜੇ ਦਿਮਾਗ ਹੈ ਅਤੇ ਦਿਮਾਗ ਵਿੱਚ ਲੋੜੀਂਦੇ ਰਸਾਇਣਕ ਮਾਦਿਆਂ ਦਾ ਸੰਤੁਲਨ ਹੈ ਅਤੇ ਗਿਆਨ ਇੰਦਰੀਆਂ ਦੁਆਰਾ ਬਾਹਰੀ ਜਾਂ ਅੰਦਰੂਨੀ ਸੰਸਾਰ ਨਾਲ ਇਸਦਾ ਅਦਾਨ ਪ੍ਰਦਾਨ ਹੈ। ਭਾਵ ਇਹ ਇਤਿਹਾਸਿਕ ਸਮਾਜਿਕ ਅਮਲ ਹੀ ਹੈ ਜਿਹੜਾ ਗਤੀਵਿਧੀਆਂ ਦੀ ਤੀਖਣਤਾ ਵਿੱਚ ਵਾਧਾ ਕਰਦਾ ਹੈ।

*ਵਿਦੇਸ਼ਾਂ ਵਿੱਚ ਤਰਕਸ਼ੀਲ ਸੁਸਾਇਟੀ ਦੀਆਂ ਗੱਲਾਂ :-*

## ਸਰ੍ਹੋਂ ਦਾ ਸਾਗ - ਮੱਕੀ ਦੀ ਰੋਟੀ

ਇੱਕ ਦਿਨ ਅਸੀਂ ਲੰਡਨ 'ਪੰਜਾਬ ਮੇਲ' ਦੇ ਦਫਤਰ ਗਏ। ਮੇਰੇ ਨਾਲ ਡਾ: ਗੁਰਦਿਆਲ ਸਿੰਘ ਰਾਏ ਤੇ ਡਾ: ਪ੍ਰੀਤਮ ਸਿੰਘ ਕੈਂਥੋ ਸਨ। ਪਰਚੇ ਦਾ ਸੰਪਾਦਕ ਗੁਰਦੀਪ ਸਿੰਘ ਸੰਧੂ ਹੈ ਤੇ ਉਹਦੀ ਸਹਾਇਕ ਉਹਦੀ ਪਤਨੀ ਬੀਬੀ ਅੰਮ੍ਰਿਤ ਕੌਰ। ਗੱਲਾਂ ਹੋਈਆਂ ਤੇ ਫੇਰ ਉਹ ਸਾਨੂੰ ਆਪਣੇ ਘਰ ਲੈ ਗਏ। ਸਰ੍ਹੋਂ ਦਾ ਸਾਗ ਤੇ ਮੱਕੀ ਦੀ ਰੋਟੀ ਸੀ। ਇੰਗਲੈਂਡ ਵਿੱਚ ਇਹ ਚੀਜ਼ਾਂ ਕਿੱਥੋਂ ਮਿਲਦੀਆ ਹਨ। ਸਭ ਤੋਂ ਵੱਡੀ ਗੱਲ ਸੀ ਬੀਬੀ ਅੰਮ੍ਰਿਤ ਕੌਰ ਦੀ ਅਪਣੱਤ। ਉਹਨੇ ਮੈਨੂੰ ਸੁਨੇਹਾ ਦਿੱਤਾ ਸੀ ਕਿ ਬਲਵਿੰਦਰ ਬਰਨਾਲਾ ਨੂੰ ਕਹਿਣਾ, ਕਿ ਉਹ ਤਰਕਸ਼ੀਲ ਮੇਲਿਆਂ ਦੀਆਂ ਕੈਸਟਾਂ ਭੇਜੇ।

ਬਰਨਾਲੇ ਆ ਕਿ ਪਤਾ ਲੱਗਿਆ ਕਿ ਇੱਕ ਸਮੇਂ ਬੀਬੀ ਅੰਮ੍ਰਿਤ ਜਿੰਦਗੀ ਵਿੱਚੋਂ ਆਪਣਾ ਵਿਸ਼ਵਾਸ ਗੁਆ ਬੈਠੀ ਸੀ। ਬਲਵਿੰਦਰ ਬਰਨਾਲਾ ਨਾਲ ਉਹਦਾ ਲੰਮਾ ਚਿੱਠੀ ਪੱਤਰ ਚੱਲਿਆ ਤੇ ਉਹ ਠੀਕ ਹੋ ਗਈ। ਲਗਦਾ ਹੀ ਨਹੀਂ ਸੀ ਕਿ ਉਹਨੂੰ ਕਦੇ ਕੋਈ ਮਾਨਸਿਕ ਰੋਗ ਸੀ। ਉਹ ਤਾਂ ਹੁਣ ਟਹਿ-ਟਹਿ ਕਰਦੀ ਭਰਪੂਰ ਜ਼ਿੰਦਗੀ ਜਿਉ ਰਹੀ ਸੀ।

*-ਰਾਮ ਸਰੂਪ ਅਣਖੀ*

# ਪਰਾਂਤ ਵਿੱਚ ਬਿਜਲੀ

*ਰਾਜਪਾਲ ਸਿੰਘ*

ਪਿਛਲੇ ਮਹੀਨੇ ਇੱਕ ਦਿਨ ਸਵੇਰੇ ਸਵੇਰੇ ਪੱਤਰਕਾਰ ਗੁਰਮੀਤ ਸਿੰਘ ਦਾ ਫੋਨ ਆਇਆ ਕਿ ਫਰੀਦਕੋਟ ਵਿੱਚ ਰਾਧਾ ਸਵਾਮੀ ਭਵਨ ਕੋਲ ਬੋਹੜਾਂ ਵਾਲੀ ਗਲੀ ਵਿੱਚ ਇੱਕ ਘਰੇ ਆਟਾ ਛਾਣਨ ਵਾਲੀ ਪਰਾਂਤ ਵਿੱਚ ਬਿਜਲੀ ਆਉਂਦੀ ਹੈ। ਗੁਰਮੀਤ ਸਿੰਘ ਮੁਤਾਬਿਕ ਕੱਲ ਉਸ ਕੋਲ ਇੱਕ ਆਦਮੀ ਆਇਆ ਸੀ ਜਿਸਨੇ ਦੱਸਿਆ ਕਿ ਉਹ ਖੁਦ ਟੈਸਟ ਪੈੱਨ ਲਗਾਕੇ ਦੇਖ ਕੇ ਆਇਆ ਸੀ ਅਤੇ ਟੈਸਟ ਪੈੱਨ ਜਗਦਾ ਸੀ। ਸੋ ਉਹ ਆਦਮੀ ਚਾਹੁੰਦਾ ਸੀ ਕਿ ਇਸ ਦਿਲਚਸਪ ਅਤੇ ਹੈਰਾਨੀਜਨਕ ਘਟਨਾ ਦੀ ਅਖਬਾਰ ਨੂੰ ਖਬਰ ਬਣਾਕੇ ਭੇਜੀ ਜਾਵੇ, ਪਰ ਗੁਰਮੀਤ ਸਿੰਘ ਨੇ ਕਿਹਾ ਕਿ ਹਰ ਅਜਿਹੀ ਘਟਨਾ ਨੂੰ ਰਹੱਸਮਈ ਖਬਰ ਬਣਾ ਕੇ ਪੇਸ਼ ਕਰ ਦੇਣਾ ਠੀਕ ਨਹੀਂ। ਪਹਿਲਾਂ ਤਰਕਸ਼ੀਲ ਸੋਸਾਇਟੀ ਵਾਲਿਆਂ ਨੂੰ ਇਸ ਬਾਰੇ ਵਿਗਿਆਨਕ ਪੜਤਾਲ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ ਤਾਂ ਜੋ ਇਸਦੀ ਪੂਰੀ ਤਰ੍ਹਾਂ ਸਚਾਈ ਸਪਸ਼ਟ ਹੋ ਸਕੇ। ਮੈਂ ਗੁਰਮੀਤ ਸਿੰਘ ਦਾ ਅਜਿਹੀ ਪਹੁੰਚ ਅਪਨਾਉਣ ਲਈ ਧੰਨਵਾਦ ਕੀਤਾ।

ਅਗਲੇ ਦਿਨ ਬਾਅਦ ਦੁਪਹਿਰ ਮੈਂ ਅਤੇ ਪ੍ਰੋ. ਸੁਭਾਸ਼ ਪਰਿਹਾਰ, ਫਰੀਦਕੋਟ ਪਹੁੰਚੇ। ਉਥੋਂ ਕਚਿਹਰੀਆਂ ਵਿੱਚੋਂ ਐਡਵੋਕੇਟ ਅਵਤਾਰ ਗੋਂਦਾਰਾ, ਪ੍ਰਸ਼ੋਤਮ ਬੇਤਾਬ ਅਤੇ ਪੱਤਰਕਾਰ ਬਲਵਿੰਦਰ ਹਾਲੀ ਨੂੰ ਨਾਲ ਲੈ ਕੇ ਉਸ ਘਰ ਨੂੰ ਜਾ ਲੱਭਿਆ ਜਿਸ ਬਾਰੇ ਇਹ ਸੂਚਨਾ ਮਿਲੀ ਸੀ। ਘਰ ਦਾ ਮੁਖੀ ਘਰ ਹੀ ਸੀ। ਉਸਨੇ ਸਾਡੇ ਆਉਣ ਦਾ ਮਕਸਦ ਦੱਸਣ ਤੇ ਆਟਾ, ਪਰਾਂਤ, ਛਾਨਣੀ ਚੁੱਕ ਲਿਆਂਦੇ। ਕਮਰੇ ਅੰਦਰ ਪਈ ਪੇਟੀ ਤੇ ਰੱਖਕੇ ਆਟਾ ਛਾਨਣ ਲੱਗਾ ਅਤੇ ਸਾਨੂੰ ਟੈਸਟ ਪੈੱਨ ਲਗਾਉਣ ਲਈ ਕਿਹਾ। ਇਹ ਕੀ ? ਟੈਸਟ ਪੈੱਨ ਤਾਂ ਸੱਚੀ-ਮੁੱਚੀ ਜਗ ਪਿਆ। ਮਸਲਾ ਕਾਫੀ ਦਿਲਚਸਪ ਸੀ। ਸਾਰੇ, ਜਾਣੇ ਵਾਰੀ ਵਾਰੀ ਟੈਸਟ ਪੈੱਨ ਜਗਾ ਕੇ ਦੇਖਣ ਲੱਗੇ। ਕਦੇ ਇਹ ਜਗਦਾ ਦਿਸਦਾ, ਕਦੇ ਨਾ ਜਗਦਾ ਅਤੇ ਕਦੇ ਬਿਲਕੁਲ ਮਾਮੂਲੀ ਜਿਹੀ ਝਲਕ ਮਾਰਦਾ।

ਜਦ ਇਹ ਗੱਲ ਸਾਫ ਹੋ ਗਈ ਕਿ ਇਸ ਵਰਤਾਰੇ ਦੀ ਹੋਂਦ ਹੈ ਤਾਂ ਇਸ ਵਰਤਾਰੇ ਦੇ ਕਾਰਨ ਲੱਭਣ ਵੱਲ ਵੀ ਸੋਚਿਆ ਜਾਣ ਲੱਗਾ। ਇਸਦੇ ਲਈ ਇਸੇ ਪ੍ਰਯੋਗ ਨੂੰ ਵੱਖ ਵੱਖ ਢੰਗਾਂ ਨਾਲ ਦੁਹਰਾਇਆ ਗਿਆ। ਪਰਾਂਤ ਦਾ ਸਥਾਨ ਬਦਲ ਬਦਲ ਕੇ, ਛਾਨਣ ਵਾਲਾ ਆਦਮੀ ਬਦਲ ਕੇ, ਛਾਨਣੀ ਬਦਲ ਕੇ ਅਤੇ ਹੋਰ ਸੰਭਵ ਤਬਦੀਲੀਆਂ ਕਰ ਕੇ ਇਸ ਬਾਰੇ ਵਿਗਿਆਨਕ ਨਿਰੀਖਣ ਕੀਤਾ ਗਿਆ। ਲੱਗਭੱਗ ਅੱਧੇ ਘੰਟੇ ਦੇ ਤਜਰਬੇ ਬਾਅਦ ਇਹ ਤੱਥ ਨੋਟ ਕੀਤੇ ਗਏ ਕਿ ਪਰਾਂਤ ਹੇਠਾਂ ਫਰਸ਼ ਉਤੇ ਰੱਖਣ ਨਾਲ ਬਿਜਲੀ ਨਹੀਂ ਆਉਂਦੀ ਸੀ ਤੇ ਜਦ ਕੋਈ ਪਰਾਂਤ ਨੂੰ ਹੱਥ ਲਗਾ ਦਿੰਦਾ ਸੀ ਤਦ ਵੀ ਟੈਸਟ ਪੈੱਨ ਨਹੀਂ ਜਗਦਾ ਸੀ। ਇਸ ਦਾ ਕਾਰਣ ਸਪਸ਼ਟ ਸੀ ਕਿ ਹੱਥ ਲਗਾਉਣ ਨਾਲ ਜਾਂ ਫਰਸ਼ ਉੱਤੇ ਰੱਖਣ ਨਾਲ ਪ੍ਰਾਂਤ ਅਰਥ ਹੋ ਜਾਂਦੀ ਸੀ ਅਤੇ ਸਾਰਾ ਬਿਜਲਈ ਚਾਰਜ ਧਰਤੀ ਵਿੱਚ ਚਲਾ ਜਾਂਦਾ ਸੀ। ਪਰਾਂਤ ਉੱਪਰ ਖਾਲੀ ਛਾਨਣੀ ਹਿਲਾਉਣ ਨਾਲ ਚਾਰਜ ਨਹੀ ਬਣਦਾ ਸੀ ਜਿਸ ਤੋਂ ਸਿੱਟਾ ਨਿਕਲਦਾ ਸੀ ਕਿ ਬਿਜਲਈ ਚਾਰਜ ਆਟੇ ਅਤੇ ਛਾਨਣੀ ਦੀ ਰਗੜ ਨਾਲ ਪੈਦਾ ਹੁੰਦਾ ਸੀ। ਇਹ ਵੀ ਦੇਖਿਆ ਗਿਆ ਕਿ ਪਲਾਸਟਿਕ ਦੀ ਛਾਨਣੀ ਦੇ ਮੁਕਾਬਲੇ ਧਾਤ ਦੀ ਛਾਨਣੀ ਵਰਤਣ ਨਾਲ ਟੈਸਟ ਪੈੱਨ ਵਧੇਰੇ ਸਪਸ਼ਟ ਜਗਦਾ ਸੀ ਭਾਵ ਧਾਤ ਦੀ ਛਾਨਣੀ ਨਾਲ ਵਧੇਰੇ ਬਿਜਲਈ ਚਾਰਜ ਪੈਦਾ ਹੁੰਦਾ ਸੀ। ਟੈਸਟ ਪੈੱਨ ਥੋੜੇ ਥੋੜੇ ਸਮੇਂ ਲਈ ਅਤੇ ਫਿੱਕੀ ਰੋਸ਼ਨੀ ਨਾਲ ਜਗਦਾ ਸੀ ਜਿਸ ਕਰਕੇ ਇਸ ਕਿਰਿਆ ਨੂੰ ਚਾਨਣ ਵਾਲੀ ਜਗ੍ਹਾ ਤੇ ਦੇਖਣਾ ਬਹੁਤ ਮੁਸ਼ਕਿਲ ਸੀ, ਸੋ ਇਸਨੂੰ ਹਨੇਰੇ ਕਮਰੇ ਵਿੱਚ ਹੀ ਸਪਸ਼ਟ ਅਤੇ ਸੌਖਿਆਂ ਦੇਖਿਆ ਜਾ ਸਕਦਾ ਸੀ।

ਛਾਨਣੀ ਪਰਾਂਤ ਨਾਲ ਇਹ ਤਜਰਬੇ ਕਰਦਿਆ ਕਰਦਿਆਂ ਅਸੀਂ ਘਰ ਦੇ ਮੈਂਬਰਾਂ ਤੋਂ ਇਸ ਬਾਰੇ ਹੋਰ ਜਾਣਕਾਰੀ ਲੈਂਦੇ ਰਹੇ ਜਿਵੇਂ ਕਿ ਉਹਨਾ ਨੂੰ ਇਹ ਕਿਵੇਂ ਮਹਿਸੂਸ ਹੋਇਆ ਕਿ ਉਹਨਾ ਦੀ ਪਰਾਂਤ ਵਿੱਚ ਬਿਜਲੀ ਆਉਂਦੀ ਹੈ ? ਉਸ ਨੇ ਦੱਸਿਆ ਕਿ ਇੱਕ ਦਿਨ ਜਦ ਉਹ ਆਟਾ ਛਾਣੀ ਜਾਂਦੇ ਸਨ ਤਾਂ ਅਚਾਨਕ ਬਿਜਲੀ ਚਲੀ ਗਈ। ਘੁੱਪ ਹਨੇਰੇ ਵਿੱਚ ਉਸਨੂੰ ਲੱਗਿਆ ਕਿ ਜਿਵੇਂ ਪ੍ਰਾਂਤ ਵਿੱਚੋਂ ਕੋਈ ਚੰਗਿਆੜਾ ਜਿਹਾ ਨਿਕਲਿਆ ਹੁੰਦਾ ਹੈ। ਇਸ ਤੋਂ ਬਾਅਦ ਉਹਨਾਂ ਨੇ ਇਸ ਨੂੰ ਧਿਆਨ ਨਾਲ ਵੇਖਣਾ ਸ਼ੁਰੂ ਕੀਤਾ ਅਤੇ ਫਿਰ ਟੈਸਟ ਪੈੱਨ ਨਾਲ ਚੈੱਕ ਕੀਤਾ। ਇਹ ਪੁੱਛਣ ਤੇ ਕਿ ਕੀ ਉਹਨਾਂ ਦੇ ਮਨ ਵਿੱਚ ਇਸ ਗੱਲ ਤੋਂ ਕੋਈ ਵਹਿਮ ਭਰਮ ਤਾਂ ਨਹੀਂ ਪੈਦਾ ਹੋਇਆ ? ਘਰ ਦੇ ਮੁਖੀ ਨੇ ਕਿਹਾ "ਜੀ ਮੇਰੇ ਮਨ ਵਿੱਚ ਤਾਂ ਕੋਈ ਖਾਸ ਡਰ ਨਹੀਂ। ਅਸੀਂ ਤਾਂ ਇਹ ਗੱਲ ਪਤਾ ਲੱਗਣ ਪਿੱਛੋਂ ਵੀ ਇਸੇ ਆਟੇ ਨੂੰ ਖਾਂਦੇ ਆ ਰਹੇ ਹਾਂ, ਪਰ



ਬੁੜ੍ਹੀਆਂ ਨੂੰ ਕਈ ਵਾਰ ਆਂਢਣਾਂ ਗੁਆਂਢਣਾਂ ਡਰਾ ਜਾਂਦੀਆਂ ਹਨ ਕਿ ਇਹ ਕਿਸੇ ਨੇ ਕੁਝ ਕੀਤਾ ਹੋਇਆ ਹੈ। ਸੋ ਬੁੜ੍ਹੀਆਂ ਦੇ ਮਨ ਵਿੱਚ ਇਹ ਗੱਲ ਥੋੜ੍ਹੀ ਬਹੁਤ ਜ਼ਰੂਰ ਹੈ।"

ਇਹ ਗੱਲ ਦਰਸਾਉਣ ਲਈ ਕਿ ਇਹ ਕੋਈ ਭੂਤ ਪ੍ਰੇਤ ਦਾ ਚੱਕਰ ਨਾ ਹੋ ਕੇ ਇੱਕ ਵਿਗਿਆਨਕ ਵਰਤਾਰਾ ਹੈ ਜੋ ਪਹਿਲਾਂ ਕਿਸੇ ਦੇ ਧਿਆਨ ਵਿੱਚ ਨਹੀਂ ਆਇਆ। ਅਸੀਂ ਇਸ ਨੂੰ ਗੁਆਂਢੀਆਂ ਦੇ ਘਰ ਜਾ ਕੇ ਦੁਹਰਾਉਣ ਦਾ ਫੈਸਲਾ ਕੀਤਾ। ਗੁਆਂਢੀਆਂ ਨੇ ਪੂਰਾ ਸਹਿਯੋਗ ਦਿੱਤਾ। ਉਹਨਾਂ ਦੇ ਘਰ ਵੀ ਇੱਕ ਲੱਕੜ ਦੀ ਪੇਟੀ ਸੀ। ਉਸ ਤੇ ਰੱਖ ਕੇ ਜਦ ਆਟਾ ਛਾਣਿਆ ਗਿਆ ਤਾਂ ਟੈਸਟ ਪੈੱਨ ਜਗ ਪਿਆ। ਫਿਰ ਇਹ ਹੀ ਸਾਰਾ ਤਜਰਬਾ ਗੁਆਂਢੀਆਂ ਦੀ ਪਰਾਂਤ, ਛਾਨਣੀ ਅਤੇ ਆਟੇ ਨਾਲ ਦੁਹਰਾਇਆ ਗਿਆ। ਆਸ ਮੁਤਾਬਿਕ ਟੈਸਟ ਪੈੱਨ ਜਗ ਪਿਆ। ਇਹ ਦਿਖਾ ਕੇ ਉਹਨਾਂ ਨੂੰ ਸਪਸ਼ਟ ਕੀਤਾ ਗਿਆ ਕਿ ਦੇਖੋ ਜੇ ਤੁਹਾਡੇ ਆਟੇ ਜਾਂ ਪਰਾਂਤ ਨੂੰ ਹੀ ਕੁਝ ਕੀਤਾ ਗਿਆ ਹੁੰਦਾ ਤਾਂ ਇਹਨਾਂ ਦੇ ਆਟੇ ਪਰਾਂਤ ਨਾਲ ਟੈਸਟ ਪੈੱਨ ਨਾ ਜਗਦਾ। ਇਸ ਤੇ ਉਹਨਾਂ ਨੇ ਕਿਹਾ, "ਠੀਕ ਹੈ ਜੀ ਸਾਨੂੰ ਕੋਈ ਵਹਿਮ ਨਹੀਂ" ਪਰ ਗਲੀ ਵਿਚਲੀਆਂ ਕੁਝ ਔਰਤਾਂ ਨੇ ਕਿਹਾ ਕਿ ਤੁਸੀ ਇਹਨਾਂ ਦੇ ਮਨ ਵਿੱਚੋਂ ਇੰਸ ਗੱਲ ਦਾ ਵਹਿਮ ਚੰਗੀ ਤਰ੍ਹਾਂ ਕੱਢ ਕੇ ਜਾਓ ਕਿ ਕਿਸੇ ਨੇ 'ਕੁਝ' ਕੀਤਾ ਹੈ। ਉਹ ਇਹ ਗੱਲ ਇਸ ਵਾਸਤੇ ਕਹਿ ਰਹੀਆਂ ਸਨ ਕਿ ਜੇ ਆਟੇ ਪਰਾਂਤ ਨੂੰ ਕੁਝ ਕਰਨ (ਭਾਵ ਟੂਣਾ ਆਦਿ) ਦੀ ਗੱਲ ਮਨ ਵਿੱਚ ਰਹਿੰਦੀ ਤਾਂ ਸ਼ੱਕ ਸੁਭਾਵਿਕ ਹੀ ਆਂਢ ਗੁਆਂਢ ਤੇ ਜਾਂਦਾ ਹੈ। ਖੈਰ ਘਰ ਦੇ ਮੈਂਬਰਾਂ ਨਾਲ ਗੱਲਬਾਤ ਕਰਕੇ ਪਤਾ ਚਲਦਾ ਸੀ ਉਹਨਾਂ ਨੂੰ ਹੁਣ ਇਸ ਬਾਰੇ ਕੋਈ ਖਾਸ ਵਹਿਮ ਨਹੀਂ ਸੀ ਚਾਹੇ ਇਸ ਹੈਰਾਨੀਜਨਕ ਵਰਤਾਰੇ ਬਾਰੇ ਮਨ ਵਿੱਚ ਕੁਝ ਸ਼ੰਕੇ ਜ਼ਰੂਰ ਸਨ। ਇਸ ਵਰਤਾਰੇ ਬਾਰੇ ਸਾਰੀ ਗੱਲ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਕਰਨ ਨਾਲ ਉਹਨਾਂ ਦਾ ਵਹਿਮ ਪੂਰੀ ਤਰ੍ਹਾਂ ਨਿਕਲ ਗਿਆ ਸੀ ਪਰ ਜੇ ਉਹ ਕਿਸੇ ਸਾਧ ਚੇਲੇ ਜਾਂ ਹੋਰ ਅੰਧ ਵਿਸ਼ਵਾਸ਼ੀ ਲੋਕਾਂ ਦੇ ਅੜਿੱਕੇ ਚੜ੍ਹ ਜਾਂਦੇ ਤਾਂ ਮਸਲਾ ਵਿਗੜ ਸਕਦਾ ਸੀ। ਫਿਰ ਨਾ ਸਿਰਫ ਪੈਸੇ ਪੱਖੋਂ ਲੁੱਟ ਹੋਣੀ ਸੀ ਸਗੋਂ ਘਰ ਦੇ ਜੀਆਂ ਨੇ ਮਾਨਸਿਕ ਰੋਗੀ ਵੀ ਹੋ ਜਾਣਾ ਸੀ। ਸੋ ਅਸੀ ਆਪਣੇ ਵਲੋਂ ਸਾਰੇ ਜੀਆਂ ਨੂੰ ਸਮਝਾ ਕੇ ਵਾਪਸ ਆ ਗਏ।

ਵਿਆਖਿਆ – ਕੁਝ ਪਦਾਰਥਾਂ ਨੂੰ ਆਪਸ ਵਿੱਚ ਰਗੜਨ ਨਾਲ ਉਹਨਾਂ ਵਸਤੂਆਂ ਉੱਪਰ ਬਿਜਲੀ ਦਾ ਚਾਰਜ ਉਤਪੰਨ ਹੋ ਜਾਂਦਾ ਹੈ ਇਸ ਦੀਆਂ ਆਮ ਜਾਣੀਆਂ ਜਾਂਦੀਆਂ ਉਦਾਹਰਨਾਂ ਹਨ ਕੱਚ ਦੀ ਡੰਡੀ ਨੂੰ ਰੇਸ਼ਮੀ ਕੱਪੜੇ ਨਾਲ ਰਗੜਨਾ ਜਾਂ ਐਬੋਨਾਈਟ ਦੀ ਡੰਡੀ ਨੂੰ ਬਿੱਲੀ ਦੀ ਖੱਲ ਨਾਲ ਰਗੜਨਾ। ਇਸ ਤਰ੍ਹਾਂ ਪੈਦਾ ਹੋਣ ਵਾਲੇ ਚਾਰਜ ਤੋਂ ਲੱਗਭੱਗ ਸਾਰੇ ਸਕੂਲੀ ਵਿਦਿਆਰਥੀ ਜਾਣੂੰ ਹੁੰਦੇ ਹਨ। ਇਸੇ ਤਰ੍ਹਾਂ ਜੇ ਪਲਾਸਟਿਕ ਦੇ ਕੰਘੇ ਨਾਲ ਵਾਲ ਵਾਹੁਣ ਤੋਂ ਬਾਅਦ ਉਸ ਨੇੜੇ ਕਾਗਜ਼ ਦੇ ਟੁਕੜੇ ਰੱਖੇ ਜਾਣ ਤਾਂ ਕਾਗਜ਼ ਦੇ ਟੁਕੜੇ ਕੰਘੀ ਵੱਲ ਖਿੱਚੇ ਜਾਂਦੇ ਹਨ। ਅਜਿਹਾ ਵੀ ਰਗੜ ਕਾਰਨ ਪੈਦਾ ਹੋਈ ਰਗੜ ਬਿਜਲੀ ਦੇ ਕਾਰਨ ਹੁੰਦਾ ਹੈ। ਜਦ ਸਵੈਟਰ ਜਾਂ ਸਿੰਥੈਟਿਕ ਕੱਪੜੇ ਸਰੀਰ ਤੋਂ ਉਤਾਰੀਦੇ ਹਨ ਤਾਂ ਰਾਤ ਦੇ ਹਨੇਰੇ ਵਿੱਚ ਉਹਨਾਂ ਵਿੱਚੋਂ ਨਿਕਲਦੀਆਂ ਚੰਗਿਆੜੀਆਂ ਵੀ ਅਸੀਂ ਅਕਸਰ ਹੀ ਦੇਖਦੇ ਹਾਂ। ਇਹ ਸਭ ਵਰਤਾਰੇ ਰਗੜ ਬਿਜਲੀ ਦੇ ਹਨ। ਬਹੁਤ ਸਾਰੇ ਪਦਾਰਥ ਅਜਿਹੇ ਹਨ ਜਿੰਨ੍ਹਾਂ ਦੀ ਆਪਸ ਵਿਚਲੀ ਰਗੜ ਨਾਲ ਬਿਜਲਈ ਚਾਰਜ ਪੈਦਾ ਹੁੰਦਾ ਹੈ। ਇਹਨਾਂ ਵਿਚੋਂ ਬਹੁਤ ਸਾਰਿਆਂ ਬਾਰੇ ਸਾਨੂੰ ਜਾਣਕਾਰੀ ਨਹੀਂ ਹੁੰਦੀ। ਆਟੇ ਤੇ ਛਾਨਣੀ ਦੀ ਰਗੜ ਕਾਰਨ ਪੈਦਾ ਹੋਣ ਵਾਲੇ ਬਿਜਲਈ ਚਾਰਜ ਬਾਰੇ ਵੀ ਪਹਿਲਾਂ ਸਾਨੂੰ (ਸ਼ਾਇਦ ਕਿਸੇ ਨੂੰ ਵੀ ਨਹੀਂ) ਜਾਣਕਾਰੀ ਨਹੀਂ ਸੀ। ਇਸ ਤਰ੍ਹਾਂ ਰਗੜ ਨਾਲ ਆਟਾ ਚਾਰਜਿਤ ਹੋ ਜਾਂਦਾ ਹੈ। ਜਦ ਉਹ ਪਰਾਂਤ ਤੇ ਡਿੱਗਦਾ ਸੀ ਤਾਂ ਪਰਾਂਤ ਤੇ ਬਿਜਲਈ ਚਾਰਜ ਆ ਜਾਂਦਾ ਸੀ। ਉਸ ਘਰ ਵਿੱਚ ਇਹ ਦੋ ਕਾਰਨਾਂ ਕਰਕੇ ਧਿਆਨ ਵਿੱਚ ਆਇਆ। ਪਹਿਲੀ ਗੱਲ ਆਮ ਘਰਾਂ ਵਿੱਚ ਆਟਾ ਛਾਨਣ ਸਮੇਂ ਪ੍ਰਾਂਤ ਨੂੰ ਸ਼ੈਲਫ ਤੇ ਜਾਂ ਫਰਸ਼ ਤੇ ਰੱਖਿਆ ਜਾਂਦਾ ਹੈ ਜਿਸ ਨਾਲ ਪੈਦਾ ਹੋਇਆ ਚਾਰਜ ਨਾਲੋ ਨਾਲ ਅਰਥ ਹੋ ਜਾਂਦਾ ਹੈ (ਭਾਵ ਧਰਤੀ ਵਿੱਚ ਚਲਾ ਜਾਂਦਾ ਹੈ।) ਧਰਮ ਸਿੰਘ ਦੇ ਘਰੇ ਆਟਾ ਆਮ ਕਰਕੇ ਲੱਕੜ ਦੀ ਪੇਟੀ ਉਪਰ ਪਰਾਂਤ ਰੱਖ ਕੇ ਛਾਣਿਆ ਜਾਂਦਾ ਸੀ ਜਿਸ ਕਰਕੇ ਚਾਰਜ ਪਰਾਂਤ ਵਿੱਚ ਹੀ ਰਹਿੰਦਾ ਸੀ। ਦੂਸਰਾ ਉਸ ਦਿਨ ਆਟਾ ਛਾਣਦੇ ਸਮੇਂ ਅਚਾਨਕ ਬਿਜਲੀ ਚਲੀ ਗਈ ਅਤੇ ਉਹਨਾਂ ਨੇ ਆਟਾ ਛਾਣਨਾ ਇਕਦਮ ਬੰਦ ਨਾ ਕੀਤਾ। ਇਸ ਘੁੱਪ ਹਨੇਰੇ ਵਿੱਚ ਉਹ ਇਸ ਬਿਜਲਈ ਚਾਰਜ ਕਾਰਨ ਪੈਦਾ ਹੋਏ ਬਹੁਤ ਮਾਮੂਲੀ ਚੰਗਿਆੜੇ ਦਾ ਅਹਿਸਾਸ ਕਰ ਸਕੇ।

ਇਹ ਘਟਨਾ ਦਰਸਾਉਂਦੀ ਹੈ ਕਿ ਵਿਗਿਆਨਕ ਜਾਣਕਾਰੀ ਨਾਲੋਂ ਵੀ ਵਿਗਿਆਨਕ ਦ੍ਰਿਸ਼ਟੀਕੋਣ ਦਾ ਹੋਣਾ ਜ਼ਿਆਦਾ ਜਰੂਰੀ ਹੈ। ਅਕਸਰ ਬਹੁਤ ਸਾਰੇ ਅਜਿਹੇ ਵਰਤਾਰੇ ਸਾਡੇ ਧਿਆਨ ਵਿੱਚ ਆਉਂਦੇ ਹਨ ਜਿੰਨ੍ਹਾਂ ਬਾਰੇ ਸਾਨੂੰ ਪਹਿਲਾਂ ਜਾਣਕਾਰੀ ਨਹੀ ਹੁੰਦੀ। ਅਜਿਹੇ ਕੇਸਾਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਹੀ ਸਾਡੀ ਖੋਜ ਨੂੰ ਸਹੀ ਦਿਸ਼ਾ ਵੱਲ ਭਾਵ ਸਚਾਈ ਤੀਕ ਪਹੁੰਚਾ ਸਕਦਾ ਹੈ।

✡ ✡ ✡

# ਇੱਕ ਨਸ਼ਾ ਇਹ ਵੀ

ਡਾ ਮਲਕੀਤ ਦੋਰਾਹਾ

ਅੱਜ ਸਾਡਾ ਇਹ ਸਮਾਜ ਵੱਖੋ ਵੱਖਰੇ ਨਸ਼ਿਆ ਨਾਲ ਭਰਿਆ ਪਿਆ ਹੈ। ਸ਼ਰਾਬ, ਅਫੀਮ, ਭੰਗ, ਤੰਬਾਕੂ ਜਾਂ ਅੰਗਰੇਜੀ ਦਵਾਈਆਂ ਜਿਵੇਂ ਫੈਂਸੀਡਰਿਲ, ਕੋਰੈਕਸ, ਪਰਾਕਸੀਵੋਂਨ, ਡੈਜ਼ਪਾਮ, ਆਇਓਡੈਕਸ ਆਦਿ ਨੂੰ ਵੀ ਨੌਜਵਾਨ ਪੀੜ੍ਹੀ ਨਸ਼ਿਆਂ ਦਾ ਝੱਸ ਪੂਰਾ ਕਰਨ ਲਈ ਵਰਤਦੀ ਹੈ। ਅਸੀ ਹਰ ਰੋਜ ਇਹਨਾਂ ਨਸ਼ਿਆਂ ਦੀ ਜਿਆਦਾ ਅਤੇ ਲਗਾਤਾਰ ਵਰਤੋਂ ਕਾਰਨ ਪੈਂਦੇ ਮਾਰੂ ਅਸਰਾਂ ਬਾਰੇ ਪੜ੍ਹਦੇ ਸੁਣਦੇ ਰਹਿੰਦੇ ਹਾਂ। ਉਪਰੋਕਤ ਨਸ਼ਿਆਂ ਵਿਚੋਂ ਕਈ ਨਸ਼ਿਆ ਨੂੰ ਸ਼ੁਰੂ ਵਿਚ ਗ਼ਮ ਗਲਤ ਕਰਨ ਲਈ ਵਰਤਿਆ ਜਾਂਦਾ ਹੈ ਪਰ ਜਿਸ ਚਿੰਤਾ ਨੂੰ ਅਸੀ ਨਸ਼ੇ ਰਾਹੀ ਭੁੱਲਣ ਦੀ ਕੋਸ਼ਿਸ਼ ਕਰਦੇ ਹਾਂ ਉਹੀ ਚਿੰਤਾ ਸਦੀਵੀ ਪ੍ਰਭਾਵ ਛੱਡਣ ਲਗਦੀ ਹੈ। ਮਨੁੱਖ ਅੰਦਰ ਤਰ੍ਹਾਂ-ਤਰ੍ਹਾਂ ਦੀਆਂ ਭਿਆਨਕ ਬਿਮਾਰੀਆਂ ਘਰ ਕਰਨ ਲਗਦੀਆਂ ਹਨ ਜਿਵੇਂ ਦਿਲ ਦੇ ਰੋਗ, ਮਿਹਦੇ ਦੇ ਰੋਗ ਜਾਂ ਮਾਨਸਿਕ ਰੋਗ ਆਦਿ। ਇਸਤੋ ਬਿਨਾ ਇਹਨਾਂ ਨਸ਼ਿਆਂ ਦੀ ਵਜ੍ਹਾ ਕਰਕੇ ਕਤਲ ਤੇ ਬਲਾਤਕਾਰ ਵਰਗੇ ਅਪਰਾਧ ਤੱਕ ਵੀ ਹੋ ਜਾਂਦੇ ਹਨ, ਘਰਾਂ ਦੇ ਘਰ ਉਜੜ ਜਾਂਦੇ ਹਨ। ਸਾਡੀ ਚਿੰਤਾ ਘਟਣ ਦੀ ਬਜਾਏ ਦੂਣ ਸਵਾਈ ਵਧ ਜਾਂਦੀ ਹੈ। ਆਖਿਰ ਇਹ ਨਸ਼ੇ ਮਨੁੱਖ ਨੂੰ ਛਹਿ-ਛੇਰੀ ਕਰ ਦਿੰਦੇ ਹਨ।

ਪਰ ਇਹਨਾਂ ਨਸ਼ਿਆਂ ਤੋਂ ਇਲਾਵਾ ਵੀ ਹੋਰ ਕਈ ਨਸ਼ੇ ਹਨ। ਜਿਹਨਾਂ ਦਾ ਮਾਰੂ ਅਸਰ ਸਾਡੇ ਮਨੁੱਖੀ ਸੁਭਾਅ ਵਿਚ ਦੇਖਣ ਨੂੰ ਆਮ ਮਿਲਦਾ ਹੈ। ਕਿਸੇ ਨੂੰ ਆਪਣੀ ਦੌਲਤ ਦਾ ਨਸ਼ਾ ਹੈ। ਕਿਸੇ ਨੂੰ ਆਪਣੇ ਰੁਤਬੇ ਦਾ ਨਸ਼ਾ ਹੈ। ਕਿਸੇ ਨੂੰ ਆਪਣੀ ਪਹੁੰਚ ਦਾ ਨਸ਼ਾ ਹੈ। ਕਿਸੇ ਨੂੰ ਆਪਣੀ ਹੈਂਕੜ ਦਾ ਨਸ਼ਾ ਹੈ। ਕਿਸੇ ਨੂੰ ਕੁਰਸੀ ਦਾ ਨਸ਼ਾ ਹੈ। ਕਿਸੇ ਨੂੰ ਆਪਣੇ ਧਰਮ ਦਾ ਨਸ਼ਾ ਹੈ। ਇਸੇ ਤਰ੍ਹਾਂ ਹੋਰ ਵੀ ਕਈ ਨਸ਼ੇ ਹੋ ਸਕਦੇ ਹਨ ਜਿਹਨਾਂ ਨੂੰ ਤੁਸੀ ਨਾਂਹ-ਪੱਖੀ ਸੰਦਰਭ ਵਿੱਚ ਲੈ ਸਕਦੇ ਹੋ ਕਿਉਂਕਿ ਅਜਿਹੇ ਨਸ਼ਿਆਂ ਕਾਰਨ ਸਾਡੇ ਸਮਾਜਿਕ ਭਾਈਚਾਰੇ ਨੂੰ ਠੇਸ ਪਹੁੰਚਦੀ ਹੈ। ਜਿਸ ਦੀਆਂ ਮਿਸਾਲਾਂ ਦਿੱਲੀ ਦੰਗਿਆਂ, ਬੰਬਈ ਦੰਗਿਆਂ ਜਾਂ ਬਾਬਰੀ ਮਸਜਿਦ ਢਾਹੁਣ ਦੇ ਰੂਪ ਵਿੱਚ ਸਾਡੇ ਸਭ ਦੇ ਸਾਹਮਣੇ ਹਨ। ਰੁਤਬਿਆਂ ਦੇ ਨਸ਼ੇ ਕਾਰਨ ਹੋ ਰਿਹਾ ਮਨੁੱਖਤਾ ਦਾ ਘਾਣ ਅਸੀ ਹਰ ਰੋਜ਼ ਆਪਣੇ ਅੱਖੀਂ ਵੇਖਦੇ ਹਾਂ। ਇਸ ਕਿਸਮ ਦੇ ਨਸ਼ੇ ਕਿਸੇ ਵੀ ਦੂਜੇ ਖਾਣ ਪੀਣ ਵਾਲੇ ਨਸ਼ਿਆ ਨਾਲੋਂ ਘੱਟ ਨਹੀਂ ਹਨ ਬਲਕਿ ਵੱਧ ਹੀ ਹਨ। ਬਿਨ੍ਹਾਂ ਸ਼ੱਕ ਅਜਿਹੇ ਨਸ਼ਿਆਂ ਨੂੰ ਵਧਣ ਫੁੱਲਣ ਦੇ ਮੌਕੇ ਵੱਖ ਵੱਖ ਸਮਿਆਂ ਦੀਆਂ ਹਾਕਮ ਜਮਾਤਾਂ ਵੱਲੋਂ ਪ੍ਰਦਾਨ ਕੀਤੇ ਜਾਂਦੇ ਰਹੇ ਹਨ ਤੇ ਕੀਤੇ ਜਾ ਰਹੇ ਹਨ।

ਪਰ ਠਹਿਰੋ ! ਨਸ਼ਿਆਂ ਦੀ ਹੋਰ ਇੱਕ ਵੰਨਗੀ, ਜਿਸ ਨੂੰ ਅਸੀ ਸਰੂਰ ਵੀ ਕਹਿ ਸਕਦੇ ਹਾਂ, ਵੱਲ ਤਾਂ ਆਏ ਹੀ ਨਹੀਂ। ਸਰੂਰ ਇੱਕ ਅਜਿਹੀ ਅਵਸਥਾ ਹੁੰਦੀ ਹੈ ਜਿਥੇ ਮਨੁੱਖ ਖੁਸ਼ੀ ਵਿੱਚ ਖੀਵਾ ਹੋਵੇ, ਝੂਮ ਝੂਮ ਜਾਵੇ। ਕਿਸੇ ਮਨੁੱਖ ਦਾ ਆਪਣੀ ਕਿਰਤ ਤੇ ਸਰੂਰਿਆ ਜਾਣਾ ਇੱਕ ਆਮ ਮਨੁੱਖੀ ਸੁਭਾਅ ਹੈ ਜਿਵੇਂ ਇੱਕ ਕਿਸਾਨ ਆਪਣੀ ਪੱਕੀ ਫਸਲ ਵੇਖ ਕੇ ਸਰੂਰਿਆ ਜਾਂਦਾ ਹੈ। ਕਿਸੇ ਨੂੰ ਆਪਣੀ ਜਵਾਨੀ ਦਾ ਸਰੂਰ( ਗਰੂਰ ਨਹੀਂ )ਹੋ ਸਕਦਾ ਹੈ। ਅਜਿਹੀਆਂ ਹੀ ਹੋਰ ਵੀ ਕਈ ਅਵਸਥਾਵਾਂ ਹੋ ਸਕਦੀਆਂ ਹਨ ਜਦੋਂ ਮਨੁੱਖ ਮਾਰੇ ਖੁਸ਼ੀ ਦੇ ਝੂਮ ਉੱਠਦਾ ਹੈ। ਇਹ ਅਵਸਥਾਵਾਂ ਪਹਿਲੀ ਕਿਸਮ ਤੇ ਦੂਜੀ ਕਿਸਮ ਦੇ ਨਸ਼ਿਆ ਨਾਲੋਂ ਆਪਣੀ ਭਿੰਨਤਾ ਪ੍ਰਗਟਾਉਂਦੀਆਂ ਹਨ।

ਪਰ ਮਿੱਤਰ ਮੇਰੇ ! ਇੱਕ ਨਸ਼ਾ ਅਜਿਹਾ ਵੀ ਹੈ ਜਿਸਦੇ ਬਾਰੇ ਅਸੀ ਜਾਣਦੇ ਹੋਏ ਵੀ ਅਣਜਾਣ ਹੀ ਬਣੇ ਹੋਏ ਹਾਂ। ਇਹ ਨਸ਼ਾ ਸਰੀਰਕ ਤੇ ਮਨੋਵਿਗਿਆਨਕ ਨਜ਼ਰੀਏ ਤੋਂ ਦੁਨੀਆਂ ਭਰ ਦੇ ਨਸ਼ਿਆਂ ਨਾਲੋਂ ਲਾਹੇਵੰਦ ਨਸ਼ਾ ਹੈ ਕਿਉਂਕਿ ਇਸ ਨਸ਼ੇ ਨਾਲ ਕਾਫੀ ਐਸੇ ਰੋਗਾਂ ਤੋਂ ਬਚਿਆ ਜਾ ਸਕਦਾ ਹੈ ਜਿਹੜੇ ਮਨੁੱਖਤਾ ਲਈ ਮਾਰੂ ਹਨ। ਚੇਟਕ (ਨਸ਼ੇ ਵਾਂਗੂੰ ਹੀ) ਲੱਗਣ ਤੋਂ ਬਾਅਦ ਤੁਸੀ ਇਹ ਵੀ ਜਾਣ ਜਾਓਗੇ ਕਿ ਇਹ ਨਸ਼ਾ ਕਿਸ ਤਰ੍ਹਾਂ ਹੋਇਆ ? ਕਿਉਂਕਿ ਜਿਸ ਦਿਨ ਤੁਸੀ ਸਬੰਧੀ ਇਹ ਨਸ਼ਾ ਨਹੀਂ ਕਰੋਗੇ ਤਾਂ ਤੁਸੀ ਜ਼ਰੂਰ ਕੁਝ ਘਟਿਆ ਘਟਿਆ ਮਹਿਸੂਸ ਕਰੋਗੇ। ਇਸ ਨਸ਼ੇ ਨੂੰ ਪ੍ਰਾਪਤ ਕਰਨਾ ਸੌਖਾ ਵੀ ਬਹੁਤ ਹੈ ਤੇ ਔਖਾ ਵੀ। ਸੌਖਾ ਉਹਨਾਂ ਲੋਕਾਂ ਲਈ ਹੈ ਜੋ ਇਸ ਨਸ਼ੇ ਦੇ ਆਦੀ ਹਨ ਜਾਂ ਆਦੀ ਹੋਣਾ ਚਾਹੁੰਦੇ ਹਨ। ਔਖਾ ਉਹਨਾਂ ਲੋਕਾਂ ਲਈ ਹੈ ਜਿਹੜੇ ਪਹਿਲੇ ਜਾਂ ਦੂਜੀ ਕਿਸਮ ਦੇ ਨਸ਼ਿਆਂ ਦੇ ਆਦੀ ਹਨ।

ਵੈਸੇ ਇਹ ਨਸ਼ਾ ਤੁਸੀ ਕਿਤੋਂ ਵੀ ਪ੍ਰਾਪਤ ਕਰ ਸਕਦੇ ਹੋ ਪਰ ਇਹ ਖੁੱਲੀਆਂ ਥਾਵਾਂ ਤੇ ਜ਼ਿਆਦਾ ਮਿਲਦਾ ਹੈ। ਸਵਾਲ ਇਹ



ਨਹੀਂ ਕਿ ਤੁਹਾਨੂੰ ਅਨੁਮਾਨ ਲੱਗ ਰਿਹਾ ਹੈ ਕਿ ਇਹ ਫਲਾਣਾ ਨਸ਼ਾ ਹੋਵੇਗਾ ਬਲਕਿ ਸਵਾਲ ਇਹ ਹੈ ਕਿ ਤੁਸੀਂ ਬਿਨਾਂ ਸਮਾਂ ਗਵਾਏ ਇਸਨੂੰ ਪ੍ਰਾਪਤ ਕਰਨ ਲਈ ਕੀ ਤਿਆਰ ਹੋ ? ਜੇ ਤਿਆਰ ਹੋ, ਤਾਂ ਆਉ ਤੁਹਾਨੂੰ ਖੇਡ ਮੈਦਾਨ ਲੈ ਚਲਦੇ ਹਾਂ। ਹਾਂ ਜਨੋਾਬ ਤੁਸੀਂ ਹੁਣ ਖੇਡ ਸਥਾਨ (ਗਰਾਊਂਡ) ਵਿੱਚ ਹੋ। ਹੈਂ ।ਕੀ ਕਿਹਾ ? ਖੇਡ ਸਥਾਨ ਜਾਣ ਤੋਂ ਬਾਅਦ ਤੁਹਾਡਾ ਚਿੱਤ ਉਬਾਲੇ ਜਿਹੇ ਖਾਣ ਲੱਗ ਪਿਆ ਹੈ। ਕੋਈ ਗੱਲ ਨਹੀਂ, ਅੱਜ ਸੈਰ ਹੀ ਕਾਫੀ ਹੈ। ਇਸ ਤੋਂ ਬਾਅਦ ਹੁਣ ਤੁਹਾਡਾ ਕੰਮ ਹੈ ਕਿ ਸਵੇਰੇ ਪੰਜ ਵਜੇ ਉੱਠਕੇ ਕਿਸੇ ਹੋਰ ਸਥਾਨ ਜਾਣ ਦੀ ਬਜਾਏ ਤੁਸੀਂ ਖੇਡ ਸਥਾਨ ਜਾਂ ਕਿਤੇ ਵੀ ਖੁੱਲੇ ਸਥਾਨ ਤੇ ਪਹੁੰਚ ਜਾਉ। ਹੁਣ ਤੁਸੀਂ ਹਲਕੀ ਦੌੜ (Warm up) ਨਾਲ ਆਪਣੇ ਸਰੀਰ ਨੂੰ ਗਰਮ ਕਰੋਂ। ਉਸ ਤੋਂ ਬਾਅਦ ਆਪਦੀ ਸਮਰੱਥਾ ਮੁਤਾਬਿਕ ਵੱਖ ਵੱਖ ਅੰਗਾਂ ਦੀ ਵਰਜਿਸ਼ ਕਰੋ ਤੇ ਏਸ ਸਾਰੀ ਵਰਜਿਸ਼ ਤੋਂ ਬਾਅਦ ਹੌਲੀ ਹੌਲੀ ਆਪਣੇ ਸਰੀਰ ਨੂੰ ਨਾਰਮਲ ਅਵਸਥਾ (Cool down) ਵਿੱਚ ਲੈ ਆਉ। ਕੀ ਕਿਹਾ ? ਅਸਰ ਹੋਣ ਲੱਗ ਪਿਆ। ਨਹੀਂ, ਹਾਲੇ ਹੋਰ ਠਹਿਰੋ ! ਜਾਉ ਜਾਕੇ ਥੋੜਾ ਜਿਹਾ ਸੁਸਤਾ ਕੇ ਇਸ਼ਨਾਨ ਕਰੋ। ਹੁਣ ਤਿਆਰ ਹੋ ਕੇ ਆਪਣੇ ਨਿੱਤ ਪ੍ਰਤੀ ਦੇ ਕੰਮ ਲਈ ਘਰ ਤੋਂ ਬਾਹਰ ਲਈ ਪਹਿਲਾ ਕਦਮ ਪੁੱਟੋ। ਹੁਣ ਜਨਾਬ ਤੁਸੀਂ ਕਿਸੇ ਵੀ ਸਾਧਨ ਰਾਹੀ ਜਾਂ ਪੈਦਲ ਹੀ ਜਾ ਰਹੇ ਹੋਵੋ ਤੇ ਜੇ ਹੁਣ ਤੁਸੀਂ ਹੋਰਾਂ ਨਾਲੋਂ ਕੁਝ ਕੁਝ ਵੱਖਰੇ ਮਹਿਸੂਸ ਕਰ ਰਹੇ ਹੋਵੋ ਜਾਂ ਤੁਹਾਡਾ ਮਨ ਇਹ ਗੁਣ ਗੁਣਾ ਰਿਹਾ ਹੋਵੇ 'ਕਰੇ ਉੱਡੂ ਉੱਡੂ ਅੱਜ ਮੇਰਾ ਚਿੱਤ ਵੇ' ਤਾਂ ਮੈਂ ਸਮਝਾਂਗਾ ਤੁਹਾਨੂੰ ਇਸ ਨਸ਼ੇ ਦੀ ਚੇਟਕ ਲੱਗ ਗਈ ਹੈ। ਭਲਾ ਕਿਸ ਦੀ ? ਡੇਲੀ ਵਰਜਿਸ਼ ਦੀ।

*ਮਿੰਨੀ ਕਹਾਣੀ :-*

## ਅਧੂਰੀ ਖੁਸ਼ੀ

ਹਰਬੰਸ ਗਿਆਨਾ

ਜੀਤੀ ਦਾ ਵਿਆਹ ਹੋਏ ਨੂੰ ਪੰਜ ਸਾਲ ਗੁਜ਼ਰ ਚੁੱਕੇ ਸਨ। ਉਸ ਦੀ ਅਜੇ ਤੱਕ ਕੁੱਖ ਸੁਲੱਖਣੀ ਨਹੀਂ ਸੀ ਹੋਈ। ਜੀਤੀ ਦੀ ਸੱਸ ਉਸਨੂੰ ਹਰ ਵੇਲੇ ਬਾਂਝ ਹੋਣ ਦੇ ਤਾਅਨੇ ਦਿੰਦੀ ਰਹਿੰਦੀ ਸੀ। ਇਹ ਮਿਹਣੇ ਉਸਨੂੰ ਆਰਾਂ ਵਾਂਗ ਲਗਦੇ ਸਨ। ਬੱਚਾ ਪੈਦਾ ਨਾ ਕਰ ਸਕਣ ਕਰਕੇ ਜੀਤੀ ਦੀ ਸਹੁਰੇ ਪਰਿਵਾਰ ਵਿੱਚ ਕੋਈ ਇੱਜ਼ਤ ਨਹੀਂ ਸੀ। 'ਬੰਜਰ' ਹੋਣ ਦਾ ਘੁਣ ਉਸਨੂੰ ਵਿੱਚੇ ਵਿੱਚ ਖਾ ਰਿਹਾ ਸੀ।

ਆਖਰ ਪਿੰਡ ਦੀ ਇੱਕ ਜ਼ਨਾਨੀ ਦੇ ਬਹੁਤਾ ਜ਼ੋਰ ਦੇਣ ਤੇ ਜੀਤੀ ਨੇ ਵੀ ਕੌੜਾ ਅੱਕ ਚੱਬਣ ਦਾ ਮਨ ਬਣਾ ਲਿਆ। ਉਹ ਛੱਪੜ ਵਾਲੇ 'ਬਾਬੇ' ਤੋਂ ਧਾਗੇ ਤਵੀਤ ਲਿਆਉਣ ਲੱਗੀ। ਉਸਨੇ ਬਾਬੇ ਦੀਆਂ ਕਈ ਚੌਂਕੀਆਂ ਭਰੀਆਂ। ਇੱਕ ਸਾਲ ਦੇ ਅੰਦਰ ਅੰਦਰ ਉਸਦੇ ਵਿਹੜੇ ਦੀ ਖਾਮੋਸ਼ੀ ਇੱਕ ਬੱਚੇ ਦੀਆਂ ਕਿਲਕਾਰੀਆਂ ਨੇ ਤੋੜ ਦਿੱਤੀ। ਸਾਰਾ ਟੱਬਰ ਖੁਸ਼ੀ ਨਾਲ ਕਮਲਾ ਹੋਇਆ ਫਿਰਦਾ ਸੀ। ਪੇਕਿਆਂ, ਸਹੁਰਿਆਂ ਤੇ ਰਿਸ਼ਤੇਦਾਰਾਂ ਵੱਲੋਂ 'ਬਾਬੇ' ਦੀ ਅਪਾਰ ਕਿਰਪਾ ਦਾ ਜਸ ਗਾਇਆ ਜਾ ਰਿਹਾ ਸੀ। ਸਾਰੇ ਟੱਬਰ ਵਿੱਚੋਂ ਸਿਰਫ ਜੀਤੀ ਹੀ ਚੁੱਪ ਸੀ। 'ਬਾਬੇ' ਦਾ ਖਿਆਲ ਆਉਂਦਿਆਂ ਹੀ ਉਸਦਾ ਸਿਰ ਸ਼ਰਮ ਨਾਲ ਝੁਕ ਜਾਂਦਾ। ਇੱਕ ਹੀਣਤਾ ਦਾ ਅਹਿਸਾਸ ਉਸਦੇ ਅੰਦਰ ਘਰ ਕਰ ਰਿਹਾ ਸੀ।



### ✡ ਸਹਾਇਤਾ ✡

1. ਮਾਸਟਰ ਬਲਵੰਤ ਸਿੰਘ
   V.P.O. ਡੋਡ (ਫਰੀਦਕੋਟ) 200/-
2. ਸ੍ਰੀ ਪਰਦੀਪ ਕੁਮਾਰ S/O ਸ੍ਰੀ ਟਕੇ ਚੰਦ
   ਬਾਜਾਰ ਨੰ : - 4, ਅਬੋਹਰ 50/-
3. ਸ੍ਰੀ ਰਣਬੀਰ ਸਿੰਘ
   V.P.O. ਲੁਹਾਰਾ (ਲੁਧਿਆਣਾ) 50/-
4. ਸ੍ਰੀ ਅਮਰ ਇਕਬਾਲ ਸਿੰਘ
   C/O ਸਿੱਖ ਮਿਸ਼ਨਰੀ ਕਾਲਜ 500/-
   1051, ਕੂਚਾ ਨੰ : 14 ਫੀਲਡ ਗੰਜ (ਲੁਧਿਆਂਣਾ)

### ✡ ਸਹਾਇਤਾ ✡

1. ਅਵਤਾਰ ਸਿੰਘ ਕੋਟ ਮੰਗਲ ਸਿੰਘ ਲੁਧਿਆਣਾ ਨੇ ਆਪਣੇ ਭਾਣਜੇ ਦੇ ਜਨਮ ਦੀ ਖੁਸ਼ੀ ਵਿੱਚ 50 ਰੁਪਏ ਦਿੱਤੇ।
2. ਅਧਿਆਪਕਾ ਸੁਰਿੰਦਰ ਕੌਰ ਨੇ ਆਪਣੇ ਦੋਹਤੇ ਦੇ ਜਨਮ ਦੀ ਖੁਸ਼ੀ ਵਿੱਚ 50 ਰੁਪਏ ਕੋਟ ਮੰਗਲ ਸਿੰਘ ਲੁਧਿਆਣਾ ਤੋਂ ਦਿੱਤੇ।

**ਭੂਤ ਨਾ ਰਹਿੰਦੇ ਮੜ੍ਹੀ ਮਸਾਣੀ**
**ਵਹਿਮ ਫੈਲਾਵੇ ਲੋਟੂ ਢਾਣੀ**

# ਡਾਕਟਰੀ ਵਿਗਿਆਨ ਅਤੇ ਦਵਾਈਆਂ ਬਾਰੇ ਤੱਥ

ਡਾ. ਅਜੀਤਪਾਲ ਸਿੰਘ ਐਮ. ਡੀ

ਡਾਕਟਰੀ ਵਿਗਿਆਨ ਵੀ ਸਮਾਜੀ ਵਿਗਿਆਨ ਦਾ ਹੀ ਇੱਕ ਹਿੱਸਾ ਹੈ। ਇਹ ਵੀ ਰਾਜ ਭਾਗ ਦੇ ਮਾਲਕ ਤੇ ਉਨ੍ਹਾਂ ਦੇ ਭਾਈਵਾਲਾਂ ਦੀ ਹੀ ਸੇਵਾ ਕਰਦਾ ਹੈ। ਆਮ ਸਾਧਾਰਨ ਲੋਕਾਂ ਦੀ ਤਾਂ ਇਹ ਉਨੀ ਕੁ ਹੀ ਸੇਵਾ ਕਰਦਾ ਹੈ ਜਿੰਨੀ ਕੁ ਹਾਕਮਾਂ ਦੀ ਮਜਬੂਰੀ ਹੁੰਦੀ ਹੈ। ਸਰਸਰੀ ਦੇਖਿਆਂ ਸ਼ਾਇਦ ਇਹ ਗੱਲ ਨਾ ਲੱਗੇ। ਕਾਰਨ ਇਹ ਹੈ ਕਿ ਅੱਜ ਦੇ ਯੁੱਗ ਵਿਚ ਜਮਹੂਰੀ ਤੇ ਮਨੁੱਖੀ ਅਧਿਕਾਰਾਂ ਦਾ ਸ਼ੋਸ਼ਣ ਬੜੇ ਹੀ ਲੁਕਵੇਂ ਢੰਗ ਨਾਲ ਹੁੰਦਾ ਤੇ ਇਸ ਨੂੰ ਸਮਝਣ ਲਈ ਕਾਫੀ ਡੂੰਘਾਈ ਵਿੱਚ ਜਾਣਾ ਪੈਂਦਾ ਹੈ। ਇਸ ਲੇਖ ਵਿੱਚ ਅਸੀ ਇਸ ਢੰਗ ਨੂੰ ਸਮਝਣ ਦੀ ਕੋਸ਼ਿਸ਼ ਕਰਾਂਗੇ। ਸ਼ੁਰੂ ਕਰਨ ਤੋਂ ਪਹਿਲਾਂ ਇਹ ਗੱਲ ਸਾਫ ਕਰਨੀ ਬਹੁਤ ਜ਼ਰੂਰੀ ਹੈ ਕਿ ਕਿਸੇ ਵੀ ਕੌਮ ਦੀ ਸੇਹਤ ਅੱਛੀ ਬਣਾਉਣ ਵਿੱਚ ਦਵਾਈਆਂ ਹਮੇਸ਼ਾ ਛੋਟਾ ਹਿੱਸਾ ਪਾਉਂਦੀਆਂ ਹਨ। ਵੱਡਾ ਹਿੱਸਾ ਆਰਥਿਕ, ਸਮਾਜਿਕ ਤੇ ਸਭਿਆਚਾਰਕ ਗੱਲਾਂ ਦਾ ਹੁੰਦਾ ਹੈ। ਉਦਾਹਰਨ ਦੇ ਤੌਰ ਤੇ ਸਾਡੀਆਂ 80% ਬਿਮਾਰੀਆਂ ਸਿਰਫ ਤਿੰਨ ਸਹੂਲਤਾਂ ਮਿਲਣ ਨਾਲ ਖਤਮ ਹੋ ਜਾਣਗੀਆਂ – ਚੰਗੀ ਖੁਰਾਕ, ਪੀਣ ਵਾਲਾ ਸਾਫ ਪਾਣੀ ਅਤੇ ਮਲ-ਮੂਤਰ ਦੇ ਨਿਕਾਸ ਦਾ ਯੋਗ ਪ੍ਰਬੰਧ। ਬੀਮਾਰੀਆਂ ਦੀ ਅਸਲੀ ਜੜ੍ਹ ਤਾਂ ਲੋਕਾਂ ਦੀਆਂ ਰਹਿਣ ਸਹਿਣ ਦੀਆਂ ਹਾਲਤਾਂ ਵਿੱਚ ਗਿਨਣਯੋਗ ਸੁਧਾਰ ਹੋਣ ਤੇ ਗਰੀਬੀ ਦੇ ਖਾਤਮੇ ਨਾਲ ਹੀ ਪੁੱਟੀ ਜਾ ਸਕਦੀ ਹੈ। ਇਹਨਾਂ ਗੱਲਾਂ ਦੀ ਗੈਰ ਹਾਜ਼ਰੀ ਨੇ ਦਵਾਈਆਂ ਦੀ ਜ਼ਰੂਰਤ ਹੋਰ ਵੀ ਵਧਾ ਦਿੱਤੀ ਹੈ।

ਦਵਾਈਆਂ ਦੀ ਪੈਦਾਵਾਰ ਤੇ ਅਜ਼ਾਰੇਦਾਰੀ- ਬਾਕੀ ਵਿਕਾਸਸ਼ੀਲ ਦੇਸ਼ਾਂ ਵਾਂਗ ਭਾਰਤ ਵਿੱਚ ਵੀ ਦਵਾਈਆਂ ਅਤੇ ਡਾਕਟਰੀ ਔਜ਼ਾਰਾਂ ਦੇ ਖੇਤਰ ਵਿੱਚ ਬਹੁ ਕੌਮੀ ਕਾਰਪੋਰੇਸ਼ਨਾਂ ਦੀ ਅਜ਼ਾਰੇਦਾਰੀ ਹੈ ਇਹ ਕਾਰਪੋਰੇਸ਼ਨਾਂ ਮੁੱਖ ਤੌਰ ਤੇ ਅਮਰੀਕਾ, ਇੰਗਲੈਂਡ, ਫਰਾਂਸ, ਜਰਮਨੀ, ਸਵਿਟਜ਼ਰਲੈਂਡ ਤੇ ਜਪਾਨ ਦੀਆਂ ਹਨ ਅਤੇ ਇਹਨਾਂ ਦੀਆਂ ਸ਼ਾਖਾਵਾਂ ਦਾ ਜਾਲ ਸਾਰੀ ਦੁਨੀਆਂ ਵਿੱਚ ਵਿਛਿਆ ਹੋਇਆ ਹੈ। ਇਹ ਕਾਰਪੋਰੇਸ਼ਨਾਂ ਆਰਥਕ ਤੌਰ ਤੇ ਏਨੀਆਂ ਤਕੜੀਆਂ ਹਨ ਕਿ ਇਹਨਾਂ ਦਾ ਤਾਂ ਇਸ਼ਤਿਹਾਰਬਾਜ਼ੀ ਦਾ ਬਜਟ ਹੀ ਲਗਭਗ ਭਾਰਤ ਦੇ ਬਜਟ ਜਿੰਨਾ ਹੈ।

ਸਾਲ 1987 ਵਿੱਚ ਭਾਰਤ ਵਿੱਚ 2800ਕੰਪਨੀਆ ਨੇ 700 ਕਰੋੜ ਰੁਪਏ ਦੀਆਂ ਦਵਾਈਆਂ ਤਿਆਰ ਕੀਤੀਆਂ ਸਨ। ਇਹਨਾਂ ਵਿੱਚੋਂ 600 ਕਰੋੜ ਰੁਪਏ ਦੀ ਕੀਮਤ ਦੀਆਂ ਦਵਾਈਆਂ ਕੇਵਲ 50 ਬਹੁ ਕੌਮੀ ਕਾਰਪੋਰੇਸ਼ਨਾਂ ਨੇ ਹੀ ਤਿਆਰ ਕੀਤੀਆਂ। ਇਸ ਅਜ਼ਾਰੇਦਾਰੀ ਕਾਰਨ ਇਹ ਆਪਣੀ ਮਨ ਮਰਜ਼ੀ ਦਾ ਭਾਅ ਲਾਉਂਦੀਆਂ ਹਨ। ਜਿਵੇਂ ਕਿ ਟੀ.ਬੀ. ਦੀ ਬਿਮਾਰੀ ਦੇ ਇਲਾਜ ਲਈ ਵਰਤੀ ਜਾਂਦੀ ਸਟਰੈਪਟੋਮਾਈਸਿਨ ਨਾਂ ਦੀ ਦਵਾਈ ਇਕ ਬਹੁਕੌਮੀ ਕੰਪਨੀ 1.25 ਰੁਪਏ ਪ੍ਰਤੀ ਟੀਕਾ ਵੇਚਦੀ ਸੀ ਪ੍ਰੰਤੂ ਜਦ ਇਹ ਦਵਾਈ ਪਿੰਪਰੀ ਪਲਾਂਟ (ਇਕ ਸਰਕਾਰੀ ਅਦਾਰਾ) ਤਿਆਰ ਕਰਨ ਲੱਗ ਪਿਆ ਤਾਂ ਇਸ ਦੀ ਕੀਮਤ 58 ਪੈਸੇ ਪ੍ਰਤੀ ਟੀਕਾ ਰਹਿ ਗਈ। ਇਸੇ ਤਰ੍ਹਾਂ ਕਲੋਰੋਮਾਈਸਿਨ ਨਾਂ ਦੀ ਦਵਾਈ ਦਾ ਪਾਊਡਰ 400 ਰੁ ਪ੍ਰਤੀ ਕਿਲੋਗ੍ਰਾਮ ਸੀ ਪ੍ਰੰਤੂ ਪਾਰਕ-ਡੇਵਿਸ ਨਾਂ ਦੀ ਕੰਪਨੀ ਇਸਨੂੰ ਕੈਪਸੂਲਾਂ ਵਿਚ ਭਰ ਕੇ ਅਤੇ ਆਪਣੀ ਮੋਹਰ ਲਾ ਕੇ 3500 ਰੁ ਪ੍ਰਤੀ ਕਿਲੋਗ੍ਰਾਮ ਵੇਚਦੀ ਰਹੀ ਹੈ। ਦਵਾਈਆਂ ਉਪਰ ਅਜਾਰੇਦਾਰੀ ਦੋ ਢੰਗਾਂ ਨਾਲ ਰੱਖੀ ਜਾਂਦੀ ਹੈ –ਵੱਡੀਆਂ ਸਾਮਰਾਜੀ ਕੰਪਨੀਆਂ ਦਾ ਦਵਾਈਆਂ ਦੀ ਖੋਜ ਤੇ ਕੀਤਾ ਜਾਂਦਾ ਖਰਚ ਖੁੱਲਾ ਹੈ, ਇਸ ਕਰਕੇ ਬਹੁਤੀਆਂ ਦਵਾਈਆਂ ਦੀ ਖੋਜ ਸਾਮਰਾਜੀ ਦੇਸ਼ਾਂ ਵਿਚ ਹੀ ਹੁੰਦੀ ਹੈ। ਜੇ ਦਵਾਈਆਂ ਪੈਦਾ ਕਰਨ ਦਾ ਮਕਸਦ ਮਨੁਖਤਾ ਦਾ ਭਲਾ ਹੋਵੇ ਤਾ ਉਹ ਦੇਸ਼ ਨਵੀਆਂ ਈਜਾਦ ਹੋਈਆਂ ਦਵਾਈਆਂ ਪੈਦਾ ਕਰਨ ਦਾ ਹੱਕ ਸਾਰੇ ਦੇਸ਼ਾਂ ਨੂੰ ਦੇ ਦੇਣ ਪਰ ਕਿਉਂ ਕਿ ਅਸਲੀ ਮਕਸਦ ਤਾਂ ਲੁੱਟ ਕਰਨਾ ਹੈ, ਇਸ ਲਈ ਇਹ ਸਾਮਰਾਜੀ ਦੇਸ਼ 14-15 ਸਾਲਾਂ ਤੱਕ ਨਵੀਂ ਨਿਕਲੀ ਦਵਾਈ ਦੇ ਕਾਢ ਅਧਿਕਾਰ (ਪੇਟੈਂਟ ਰਾਈਟਸ) ਕਿਸੇ ਨੂੰ ਨਹੀਂ ਦਿੰਦੇ। ਇਸ ਤਰ੍ਹਾਂ ਇਹ ਅੰਨ੍ਹਾ ਮਨੁੱਖੀ ਸ਼ੋਸ਼ਣ ਕਰਦੇ ਤੇ ਲੁੱਟ ਮਚਾਉਂਦੇ ਹਨ। ਦੂਸਰਾ ਇਹ ਕੰਪਨੀਆਂ ਦਵਾਈ ਪੈਦਾ ਕਰਨ ਦੇ ਵੱਡੀ ਮਾਤਰਾ ਦੇ ਲਾਇਸੈਂਸ ਲੈਂਦੀਆਂ ਹਨ ਪਰ ਕਾਰਖਾਨੇ ਛੋਟੇ ਲਾਉਂਦੀਆਂ ਹਨ ਅਤੇ ਉਹਨਾਂ ਕਾਰਖਾਨਿਆਂ ਵਿੱਚ ਵੀ ਸ਼ਕਤੀ ਤੋਂ ਘੱਟ ਉਤਪਾਦਨ ਕਰਦੀਆਂ ਹਨ। ਇਸ ਤਰ੍ਹਾਂ ਇਹ ਦੂਜਿਆਂ ਨੂੰ ਲਾਇੰਸੈਂਸ ਲੈਣ ਤੋਂ ਵਾਂਝੇ ਕਰ ਦਿੰਦੀਆਂ ਹਨ ਅਤੇ ਹੋਰਾਂ ਨੂੰ ਮੁਕਾਬਲੇ ਵਿੱਚ ਆਉਣ ਤੋਂ ਵੀ ਰੋਕਦੀਆਂ ਹਨ। ਹਿੰਦੁਸਤਾਨ ਵਿੱਚ ਕਾਰਖਾਨਿਆ ਦੀ ਦਵਾਈਆ ਦੀ ਉਪਜ ਇਹਨਾਂ ਦੀ ਉਤਪਾਦਨ ਸ਼ਕਤੀ ਦਾ 50% ਹੈ। ਦਵਾਈਆਂ ਦੇ



ਮਾਮਲੇ ਵਿੱਚ ਆਮ ਚੀਜ਼ਾਂ ਨਾਲੋਂ ਮਾਰਕਿਟਿੰਗ ਢੰਗ ਦੀ ਆਪਣੀ ਹੀ ਖਾਸੀਅਤ ਹੈ। ਦਵਾਈ ਕਿਹੜੀ ਤੇ ਕਿੰਨੀ ਖਰੀਦਣੀ ਹੈ ਇਸ ਦਾ ਫੈਸਲਾ ਡਾਕਟਰ ਕਰਦਾ ਹੈ,(ਜਿਸ ਨੇ ਪੈਸੇ ਨਹੀਂ ਖਰਚਣੇ) ਨਾ ਕਿ ਖਰੀਦਣ ਵਾਲਾ। ਇਹ ਕੰਪਨੀਆਂ ਡਾਕਟਰਾਂ ਨੂੰ ਸੱਚ ਝੂਠ ਬੋਲਕੇ ਅਤੇ ਤੋਹਫੇ ਰਿਸ਼ਵਤਾਂ ਦੇ ਕੇ ਆਪਣੀਆਂ ਦਵਾਈਆਂ ਦੇ ਵਧੀਆ ਹੋਣ ਦਾ ਗਲਬਾ ਪਾਈ ਰਖਦੀਆਂ ਹਨ।

ਦਵਾਈ ਦੀਆਂ ਕੰਪਨੀਆਂ ਮਸ਼ਹੂਰੀ ਤੇ ਅੰਨ੍ਹਾ ਖਰਚ ਕਰਦੀਆਂ ਹਨ। ਹਰ ਦਵਾਈ ਦੀ ਕੀਮਤ ਵਿੱਚ 15 ਪ੍ਰਤੀਸ਼ਤ ਖਰਚ ਸਿਰਫ ਮਸ਼ਹੂਰੀ ਦਾ ਹੁੰਦਾ ਹੈ। ਕਿਉਂ ਕਿ ਦਵਾਈਆਂ ਡਾਕਟਰਾਂ ਰਾਹੀਂ ਵਿਕਦੀਆਂ ਹਨ ਇਸ ਲਈ ਮਸ਼ਹੂਰੀ ਦਾ ਬਹੁਤਾ ਖਰਚਾ ਡਾਕਟਰਾਂ ਤੇ ਹੀ ਕੇਂਦਰਿਤ ਹੁੰਦਾ ਹੈ। ਰੰਗ ਬਰੰਗਾ ਲਿਟਰੇਚਰ ਛਾਪਣ, ਨਿੱਜੀ ਵਰਤੋਂ ਦੇ ਤੋਹਫੇ ਦੇਣ ਤੋਂ ਲੈ ਕੇ ਕੰਪਨੀਆਂ ਦੇ ਏਜੰਟ ਡਾਕਟਰਾਂ ਨਾਲ ਸਿੱਧੇ ਵਪਾਰਕ ਸਮਝੌਤੇ ਦੀ ਆਸ ਕਰਦੇ ਹਨ। ਸਰਕਾਰੀ ਹਸਪਤਾਲਾਂ ਲਈ ਜਦ ਦਵਾਈ ਖਰੀਦੀ ਜਾਂਦੀ ਹੈ ਤਾਂ ਉਥੇ ਵੀ ਇਹ ਵਪਾਰਕ ਸਮਝੌਤੇ ਹੀ ਹੁੰਦੇ ਹਨ। ਬਹੁਤੇ ਡਾਕਟਰ ਇਹਨਾਂ ਕੰਪਨੀਆਂ ਦੀ ਲੁਕਵੀ ਰਿਸ਼ਵਤਖੋਰੀ ਵਿੱਚ ਸਹਿਜੇ ਹੀ ਭਾਈਵਾਲ ਬਣ ਜਾਂਦੇ ਹਨ। ਇਹ ਕੰਪਨੀਆਂ ਸੀਨੀਅਰ ਡਾਕਟਰਾਂ ਦੀਆਂ ਦੇਸ਼-ਵਿਦੇਸ਼ ਵਿੱਚ ਹੁੰਦੀਆਂ ਕਾਨਫਰੰਸਾਂ ਤੇ ਅੰਨ੍ਹਾ ਪੈਸਾ ਖਰਚ ਕਰਦੀਆਂ ਹਨ। ਭਾਂਤ ਭਾਂਤ ਦੀ ਰਿਸ਼ਵਤ ਦੇ ਕੇ ਇਹਨਾਂ ਤੋਂ ਆਪਣੇ ਮਾਲ ਦੇ ਆਰਡਰ ਲੈਂਦੀਆਂ ਹਨ। ਬਹੁਤੇ ਵਾਰੀ ਇਹ ਆਰਡਰ ਉਹਨਾਂ ਮਹਿੰਗੇ ਔਜ਼ਾਰਾਂ ਤੇ ਮਸ਼ੀਨਾਂ ਦੇ ਹੁੰਦੇ ਹਨ ਜਿਹੜੇ ਕਿ ਸਾਲ ਵਿੱਚ ਕੁਝ ਗਿਣਤੀ ਦੇ ਮਰੀਜ਼ਾਂ ਉਪਰ ਹੀ ਵਰਤੇ ਜਾਂਦੇ ਹਨ। ਕਰੋੜਾਂ ਰੁਪਏ ਦੀਆ ਇਹ ਮਸ਼ੀਨਾਂ ਛੇਤੀ ਹੀ ਖਰਾਬ ਹੋ ਜਾਂਦੀਆਂ ਹਨ, ਫਿਰ ਠੀਕ ਨਾ ਹੋਣ ਕਰਕੇ ਹੀ ਪਈਆਂ ਰਹਿੰਦੀਆਂ ਹਨ। ਇੱਥੋਂ ਤੱਕ ਕਿ ਕਈ ਮਸ਼ੀਨਾਂ ਤਾਂ ਬਗੈਰ ਵਰਤੋਂ ਵਿੱਚ ਲਿਆਂਦੇ ਹੀ ਪਈਆਂ ਰਹਿੰਦੀਆਂ ਹਨ। ਸਰਕਾਰ ਦੇ ਆਪਣੇ ਆਰਡਰਾਂ ਅਨੁਸਾਰ ਅਰਬਾਂ ਰੁਪਏ ਦਾ ਇਸ ਤਰ੍ਹਾਂ ਦਾ ਸਮਾਨ ਹਸਪਤਾਲਾਂ ਦੇ ਸਟੋਰਾਂ ਵਿੱਚ ਤੁੰਨਿਆ ਪਿਆ ਹੈ। ਜਦ ਕਿ ਪੱਟੀਆਂ, ਰੂੰ ਪਾਣੀ ਦੇ ਟੀਕੇ, ਜ਼ੁਕਾਮ, ਦਰਦ ਆਦਿ ਦੀਆਂ ਗੋਲੀਆਂ ਵੀ ਮਰੀਜ਼ਾਂ ਨੂੰ ਬਾਜ਼ਾਰੋਂ ਖਰੀਦਣੀਆਂ ਪੈਂਦੀਆਂ ਹਨ। ਕਿਉਂ ਕਿ ਪਹਿਲ ਲੋਕਾਂ ਦੀਆਂ ਲੋੜਾਂ ਨੂੰ ਨਹੀਂ ਮੁਨਾਫੇ ਨੂੰ ਦਿੱਤੀ ਜਾਂਦੀ ਹੈ।

ਫਿਲਮਾਂ, ਟੈਲੀਵੀਜ਼ਨ, ਰਸਾਲੇ, ਅਖਬਾਰਾਂ, ਏਜੰਟਾਂ ਤੇ ਡਾਕਟਰਾਂ ਰਾਹੀਂ ਇਹ ਕੰਪਨੀਆਂ ਦਵਾਈ ਦੀ ਨਕਲੀ ਲੋੜ ਪੈਦਾ ਕਰ ਦਿੰਦੀਆਂ ਹਨ। ਇਸ ਸਾਰੇ ਕੁਝ ਨੇ ਇੱਕ ਡਰੱਗ ਕਲਚਰ ਪੈਦਾ ਕਰ ਦਿੱਤਾ ਹੈ। ਦਵਾਈਆਂ ਖਾਣਾ (ਖਾਸ ਕਰਕੇ ਟਾਨਿਕਾਂ), ਘਰੇ ਸਜਾ ਕੇ ਰੱਖਣੀਆਂ ਅਤੇ ਰੋਜ਼ਾਨਾ ਜ਼ਿੰਦਗੀ ਵਿਚ ਦਵਾਈਆਂ ਦੀਆਂ ਗੱਲਾਂ ਕਰਨੀਆਂ ਇੱਕ ਫੈਸ਼ਨ ਬਣ ਗਿਆ ਹੈ। ਇਸ ਵਿੱਚ ਦੇਸੀ ਤੇ ਵਿਦੇਸ਼ੀ ਅਜ਼ਾਰੇਦਾਰ ਕੰਪਨੀਆਂ ਗੈਰ-ਮਨੁੱਖੀ ਗੱਲਾਂ ਕਰਨ ਤੋਂ ਵੀ ਨਹੀਂ ਝਿਜਕਦੀਆਂ। ਉਦਾਹਰਣ ਦੇ ਤੌਰ ਤੇ ਨੈਸਲੇਜ਼ ਨਾ ਦੀ ਇੱਕ ਅਮਰੀਕੀ ਕੰਪਨੀ, ਜੋ ਕਿ ਲੈਕਟੋਜਨ ਨਾਂ ਦਾ ਸੁੱਕਾ ਦੁੱਧ ਬਣਾਉਂਦੀ ਹੈ, ਨੇ ਨਾਈਜ਼ੀਰੀਆ ਵਿੱਚ ਬੋਤਲ ਰਾਹੀ ਦੁੱਧ ਪਿਆਉਣ ਦਾ ਅੰਧਾਧੁੰਦ ਪ੍ਰਚਾਰ ਕੀਤਾ ਕਿ ਆਮ ਗਰੀਬ ਮਾਵਾਂ ਸੋਚਣ ਲੱਗ ਪਈਆਂ ਕਿ ਸ਼ਾਇਦ ਡੱਬੇ ਦਾ ਦੁੱਧ ਬੋਤਲ ਨਾਲ ਪਿਲਾਉਣ ਨਾਲ ਬੱਚਾ ਖਾਸ ਸਿਹਤਮੰਦ ਬਣਦਾ ਹੈ। ਬਹੁਤ ਸਾਰੀਆਂ ਮਾਵਾ ਨੇ ਆਪਣਾ ਢਿੱਡ ਬੰਨ੍ਹ ਕੇ ਬੱਚਿਆਂ ਨੂੰ ਬੋਤਲ ਦਾ ਦੁੱਧ ਪਿਲਾਉਣਾ ਸ਼ੁਰੂ ਕਰ ਦਿੱਤਾ। ਨਤੀਜਾ ਇਹ ਹੋਇਆ ਕਿ ਲੱਖਾਂ ਬੱਚੇ ਟੱਟੀਆਂ ਉਲਟੀਆਂ ਨਾਲ ਮਰ ਗਏ ਕਿਉਂ ਕਿ ਉਹਨਾਂ ਗਰੀਬਾਂ ਕੋਲ ਤਾਂ ਬੋਤਲ ਸਾਫ ਕਰਨ ਦੇ ਸਾਧਨ ਹੀ ਮੌਜੂਦ ਨਹੀਂ ਸਨ। ਇਹ ਸਾਰਾ ਕੁਝ ਇਸ ਗੱਲ ਦੇ ਬਾਵਜੂਦ ਹੋਇਆ ਕਿ ਡਾਕਟਰੀ ਵਿਗਿਆਨ ਵਿੱਚ ਇਸ ਗੱਲ ਤੇ ਕੋਈ ਵੀ ਸ਼ੱਕ ਨਹੀਂ ਕਰਦਾ ਕਿ ਮਾਂ ਦਾ ਦੁੱਧ ਬੱਚੇ ਲਈ ਸਭ ਤੋਂ ਵਧੀਆ ਦੁੱਧ ਤੇ ਗਰੀਬ ਮਾਵਾਂ ਨੂੰ ਬੋਤਲ ਨਾਲ ਦੁੱਧ ਪਿਲਾਉਣ ਲਈ ਕਹਿਣਾ ਸਭ ਤੋਂ ਵੱਡਾ ਪਾਪ ਹੈ।

ਕੰਪਨੀਆਂ ਵਲੋਂ ਵਿਟਾਮਿਨਾਂ ਤੇ ਟਾਨਿਕਾਂ ਦੀ ਪੈਦਾਵਾਰ ਸਭ ਤੋਂ ਵੱਧ ਕੀਤੀ ਜਾਂਦੀ ਹੈ। ਇਹਨਾਂ ਦੀ ਖਰੀਦ ਆਮ ਤੌਰ ਤੇ ਉਹ ਲੋਕ ਕਰਦੇ ਹਨ ਜਿੰਨ੍ਹਾਂ ਨੂੰ ਇਹਨਾਂ ਦੀ ਘਾਟ ਨਹੀਂ ਹੁੰਦੀ, ਤੇ ਜਿੰਨ੍ਹਾਂ ਨੂੰ ਇਹਨਾਂ ਦੀ ਘਾਟ ਹੁੰਦੀ ਹੈ, ਉਹ ਇਹ ਟਾਨਿਕ ਖਰੀਦ ਨਹੀਂ ਸਕਦੇ। ਇਸ ਤੋਂ ਅੱਗੇ ਇਹ ਟਾਨਿਕਾਂ ਪ੍ਰਤੀ ਖੁਰਾਕ ਵੀ ਲੋੜ ਨਾਲੋਂ ਅਤੇ ਡਾਕਟਰੀ ਵਿਗਿਆਨ ਦੀਆਂ ਸਿਫਾਰਸ਼ਾਂ ਨਾਲੋਂ ਕਈ ਗੁਣਾਂ ਵੱਧ ਮਿਕਦਾਰ ਦੀ ਡੋਜ਼ ਵਾਲੀਆਂ ਹੁੰਦੀਆਂ ਹਨ। ਜਿਸ ਤਰ੍ਹਾਂ ਬੀ-1, ਬੀ-6,ਬੀ-12 ਦੇ ਟੀਕੇ (ਜਿਵੇਂ ਕਿ ਨਿਉਰੋਬਾਈਨ) ਜੋ ਬਹੁਤ ਮਹਿੰਗੇ ਹਨ ਤੇ ਜਿੰਨ੍ਹਾਂ ਦਾ ਨਰਵ ਟਾਨਿਕ ਦੇ ਤੌਰ ਤੇ ਕੋਈ ਲੋੜ ਨਹੀਂ, ਇਹਨਾਂ ਕੰਪਨੀਆਂ ਦੇ ਪ੍ਰਚਾਰ ਕਰਕੇ ਲੋਕ ਆਮ ਹੀ ਲਗਾਈ ਜਾਂਦੇ ਹਨ।

ਵਿਕਾਸਸ਼ੀਲ ਦੇਸ਼ਾਂ ਦੇ ਲੋਕ ਖੋਜ ਲਈ ਜਾਨਵਰ – ਅਮੀਰ ਸਰਮਾਏਦਾਰ ਮੁਲਕਾ ਵਿੱਚ ਨਵੀਆਂ ਦਵਾਈਆਂ ਟੈਸਟ ਕਰਨ ਲਈ ਬਹੁਤ ਸਾਰੇ ਜ਼ਾਬਤੇ ਪੂਰੇ ਕਰਨੇ ਪੈਂਦੇ ਹਨ ਤੇ ਇਹਨਾਂ ਦਵਾਈਆ

ਨੂੰ ਟੈਸਟ ਕਰਨ ਤੇ ਬਹੁਤ ਸਖਤ ਪਾਬੰਦੀ ਹੈ। ਇਸ ਲਈ ਇਹ ਕੰਪਨੀਆਂ ਨਵੀਆਂ ਦਵਾਈਆਂ ਨੂੰ ਵਿਕਾਸਸ਼ੀਲ ਦੇਸ਼ਾਂ ਦੇ ਲੋਕਾਂ ਤੇ ਹੀ ਟੈਸਟ ਕਰਦੀਆਂ ਹਨ, ਜਦ ਕਿ ਲੋਕਾਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਦਵਾਈ ਉਹਨਾਂ ਉੱਪਰ ਟੈਸਟ ਕੀਤੀ ਜਾ ਰਹੀ ਹੈ। ਇੱਥੋਂ ਤੱਕ ਕਿ ਟੈਸਟ ਕੀਤੀ ਜਾਣ ਵਾਲੀ ਮਹਿੰਗੀ ਦਵਾਈ ਮਰੀਜ਼ ਨੂੰ ਆਪ ਹੀ ਖਰੀਦਣੀ ਪੈਂਦੀ ਹੈ। ਗਰਭ ਰੋਕੂ ਗੋਲੀਆਂ ਪਹਿਲੀ ਵਾਰ ਵੱਡੀ ਪੱਧਰ ਤੇ ਤੀਜੀ ਦੁਨੀਆਂ ਦੇ ਲੋਕਾਂ ਤੇ ਟੈਸਟ ਕੀਤੀਆਂ ਗਈਆਂ। ਡੀ.ਡੀ.ਟੀ. ਸਾਮਰਾਜੀ ਦੇਸ਼ਾਂ ਵਿਚ ਛਿੜਕਣ ਤੇ ਪਾਬੰਦੀ ਹੈ ਪਰੰਤੂ ਭਾਰਤ ਵਿੱਚ ਇਸਦੀ ਥੋਕ ਵਰਤੋਂ ਅਜੇ ਵੀ ਜਾਰੀ ਹੈ। ਕਲੋਰੋਮਾਈਸਟਿਨ ਨਾਂ ਦੀ ਦਵਾਈ ਦੀ ਅਮਰੀਕਾ ਵਿੱਚ ਵਰਤੋਂ ਤੇ ਮਨਾਹੀ ਹੈ ਜਦ ਕਿ ਤੀਜੀ ਦੁਨੀਆਂ ਦੇ ਦੇਸ਼ਾ ਵਿੱਚ ਅਜੇ ਵੀ ਅਨੇਕਾ ਬੀਮਾਰੀਆਂ ਵਾਸਤੇ ਇਸ ਦਵਾਈ ਦੀ ਵਰਤੋਂ ਦੀ ਸਿਫਾਰਿਸ਼ ਅਨੇਕਾਂ ਕੰਪਨੀਆਂ ਕਰਦੀਆਂ ਹਨ।

ਦਵਾ ਕੰਪਨੀਆਂ ਪੋਸਟ ਗਰੇਜੂਏਸ਼ਨ ਕਰਦੇ ਡਾਕਟਰਾਂ ਨੂੰ ਮੁਫਤ ਸੈਂਪਲ ਦੇ ਕੇ ਜਾਂ ਵਜੀਫੇ ਦਾ ਮਾਮੂਲੀ ਖਰਚ ਦੇ ਕੇ ਡਰੱਗ ਟਰਾਇਲ (ਦਵਾਈਆਂ ਦੀ ਪਰਖ) ਦਾ ਢੌਂਗ ਰਚਦੀਆਂ ਹਨ ਅਤੇ ਆਪਣੀ ਮਨ ਮਰਜ਼ੀ ਦੇ ਨਤੀਜੇ ਲਿਖਵਾ ਲੈਂਦੀਆਂ ਹਨ। ਫੇਰ ਮੈਡੀਕਲ ਕਾਲਜ ਦੇ ਇਹਨਾਂ ਡਾਕਟਰਾਂ ਦਾ ਨਾਂ ਵਰਤ ਕੇ ਬਾਕੀ ਡਾਕਟਰਾਂ ਨੂੰ ਬੇਵਕੂਫ ਬਣਾਉਂਦੀਆਂ ਹਨ। ਜੇ ਡਾਕਟਰ ਕੰਪਨੀ ਦੀ ਗੱਲ ਨਹੀਂ ਮੰਨਦੇ ਤਾਂ ਉਹਨਾਂ ਦੇ ਨਤੀਜੇ ਛਾਪੇ ਹੀ ਨਹੀ ਜਾਂਦੇ।

ਸਿਰਫ ਐਲੋਪੈਥੀ ਹੀ ਵਿਗਿਆਨਕ ਚਕਿਤਸਾ ਦਾ ਢੰਗ ਹੈ, ਬਾਕੀ ਸਾਰੇ ਫਜ਼ੂਲ ਹਨ। ਇਹ ਝੂਠ ਲੋਕਾਂ ਦੇ ਦਿਮਾਗ ਵਿੱਚ ਭਰਨ ਦੀ ਅਜ਼ਾਰੇਦਾਰਾਂ ਵਲੋਂ ਕੋਸ਼ਿਸ਼ ਕੀਤੀ ਜਾਂਦੀ ਹੈ ਅਜਾਰੇਦਾਰਾਂ ਦੀ ਸੇਵਾ ਕਰਦਾ ਇਹ ਤਾਣਾ ਬਾਣਾ ਚਲਦਾ ਰੱਖਣ ਵਿਚ ਮੈਡੀਕਲ ਵਿੱਦਿਆ ਵੀ ਪਾਰਟ ਅਦਾ ਕਰਦੀ ਹੈ। ਵਿਸਥਾਰ ਵਿੱਚ ਨਾ ਜਾਂਦੇ ਹੋਏ ਇਹ ਤੱਥ ਦੱਸਣਾ ਹੀ ਕਾਫੀ ਹੋਵੇਗਾ ਕਿ ਮੈਡੀਕਲ ਕਾਲਜ ਵਿੱਚ ਬਣਿਆ ਡਾਕਟਰ ਆਪਣੇ ਆਪ ਨੂੰ ਅਮਰੀਕਾ ਵਿੱਚ ਨੌਕਰੀ ਕਰਨ ਦੇ ਸਭ ਤੋਂ ਯੋਗ ਸਮਝਦਾ ਹੈ। ਜੇ ਰੋਕ ਟੋਕ ਨਾ ਹੋਵੇ ਤਾਂ 95% ਡਾਕਟਰ ਅਮਰੀਕਾ ਚਲੇ ਜਾਣਗੇ। ਲਗਭਗ ਸਾਰੀਆਂ ਹੀ ਕਿਤਾਬਾਂ ਅਮਰੀਕਾ ਜਾਂ ਇੰਗਲੈਂਡ ਦੀਆਂ ਲਿਖੀਆਂ ਹੋਈਆਂ ਹਨ। 150 ਰਸਾਲਿਆਂ ਵਿੱਚੋਂ 130 ਬਦੇਸ਼ੀ ਹਨ। ਸਿਹਤ ਲਈ ਹਾਨੀਕਾਰਕ ਕਾਰਖਾਨੇ ਵਿਕਾਸਸ਼ੀਲ ਦੇਸ਼ਾਂ ਵਿੱਚ ਇਸ ਲਈ ਲਾਏ ਜਾਂਦੇ ਹਨ ਕਿਉਂਕਿ ਇਥੇ ਨਾ ਤਾਂ ਲੋਕ ਹੀ ਚੇਤੰਨ ਹਨ ਤੇ ਨਾ ਹੀ ਕਾਨੂੰਨ ਇਸ ਨੂੰ ਰੋਕਦੇ ਹਨ। ਅਜਿਹੇ ਅਨੇਕਾਂ ਹੀ ਕਾਰਖਾਨੇ ਸਾਡੇ ਦੇਸ਼ ਵਿੱਚ ਚਲ ਰਹੇ ਹਨ ਤੇ ਇਥੋਂ ਦੇ ਲੋਕਾਂ ਦੀ ਸਿਹਤ ਨੂੰ ਨੁਕਸਾਨ ਪਹੁੰਚਾ ਰਹੇ ਹਨ।

ਖਤਰਨਾਕ ਕੀੜੇ ਮਾਰ ਦਵਾਈਆਂ ਸਿਰਫ ਬਰਾਮਦ ਲਈ ਅਮਰੀਕਾ ਬਣਾਉਂਦਾ ਹੈ। ਉਥੇ ਹਰ ਸਾਲ ਬਣਦੀਆਂ ਇਹਨਾਂ ਦਵਾਈਆਂ ਦਾ 40 ਫੀਸਦੀ ਬਰਾਮਦ ਕਰ ਦਿੱਤਾ ਜਾਂਦਾ ਹੈ। ਇਹਨਾਂ ਸਾਰੀਆਂ ਹੀ ਦਵਾਈਆਂ ਨੂੰ ਅਮਰੀਕਾ ਵਿੱਚ ਵਰਤਣ ਤੇ ਤਾਂ ਪਾਬੰਦੀ ਹੈ ਪਰ ਇਹਨਾਂ ਦਵਾਈਆਂ ਨੂੰ ਬਰਾਮਦ ਕਰਨ ਤੇ ਕੋਈ ਮਨਾਹੀ ਨਹੀਂ ਹੈ। 'ਮਦਰ ਜੋਨਜ਼' ਦੇ ਵਿਦਵਾਨਾਂ ਅਨੁਸਾਰ ਅਮਰੀਕਾ ਤੇ ਪੱਛਮੀ ਯੂਰਪ ਤੋਂ ਬਰਾਮਦ ਕੀਤੀਆਂ ਦਵਾਈਆਂ ਨਾਲ ਹਰ ਸਾਲ ਪੰਜ ਲੱਖ ਲੋਕਾਂ ਨੂੰ ਜ਼ਹਿਰ ਚੜ੍ਹਦਾ ਹੈ। ਪਿੱਛੇ ਜਿਹੇ ਹੀ ਇਰਾਕ ਵਿੱਚ 400 ਵਿਅਕਤੀਆਂ ਦੀ ਮੌਤ ਹੋਈ ਤੇ 500 ਨੂੰ ਹਸਪਤਾਲ ਵਿੱਚ ਦਾਖਲ ਕਰਾਉਣਾ ਪਿਆ ਕਿਉਂਕਿ ਉਹ ਅਜਿਹੇ ਅਨਾਜ ਤੋਂ ਬਣਿਆ ਖਾਣਾ ਖਾ ਰਹੇ ਸਨ ਜਿਸ ਤੇ ਇੱਕ ਉੱਲੀ-ਮਾਰ (ਫੰਗਸਾਈਡ) ਦਵਾਈ ਵਰਤੀ ਗਈ ਸੀ। ਇਸ ਦਵਾਈ ਦੇ ਅਮਰੀਕਾ ਵਿੱਚ ਵਰਤਣ ਤੇ ਮਨਾਹੀ ਸੀ।

ਮਿਸਰ ਵਿੱਚ ਅਨੇਕਾਂ ਕਿਸਾਨਾਂ ਤੇ ਹਜ਼ਾਰਾਂ ਮੱਝਾਂ ਦੀ ਲੈਪਟੋਫਾਸ ਨਾਂ ਦੀ ਕੀੜੇ ਮਾਰ ਦਵਾਈ ਕਾਰਨ ਮੌਤ ਹੋ ਗਈ। ਇਸ ਦਵਾਈ ਦੀ ਅਮਰੀਕਾ ਵਿੱਚ ਵਰਤਣ ਦੀ ਤਾਂ ਆਗਿਆ ਨਹੀ ਸੀ ਪਰ ਪੈਦਾ ਕਰਨ ਵਾਲੀ ਬਹੁਕੌਮੀ ਕੰਪਨੀ ਇਸ ਨੂੰ ਤੀਹ ਦੇਸਾਂ ਵਿੱਚ ਬਰਾਮਦ ਕਰ ਰਹੀ ਸੀ। ਲਾਤੀਨੀ ਅਮਰੀਕਾ ਵਿੱਚ ਕੀਤੇ ਇੱਕ ਸਰਵੇਖਣ ਅਨੁਸਾਰ ਉਥੇ ਵਿਕਦੀ ਗੋਭੀ ਵਿੱਚ 'ਐਲਡਰੀਨ' ਨਾਂ ਦੀ ਦਵਾਈ ਦੀ ਮਾਤਰਾ ਅਮਰੀਕੀ ਖਾਣੇ ਵਿੱਚ ਵੱਧ ਤੋਂ ਵੱਧ ਮਨਜ਼ੂਰ ਸ਼ੁਦਾ ਮਾਤਰਾ ਨਾਲੋਂ ਦੋ ਹਜ਼ਾਰ ਵੱਧ ਸੀ। ਇੱਕ ਹੋਰ ਸਰਵੇਖਣ ਅਨੁਸਾਰ ਗੁਆਟੇਮਾਲਾ ਤੇ ਨਿਕਾਰਾਗੁਆ ਦੇ ਲੋਕਾਂ ਦੇ ਖੂਨ ਵਿੱਚ ਡੀ. ਡੀ. ਟੀ. ਮਾਤਰਾ ਅਮਰੀਕੀਆਂ ਨਾਲੋਂ ਤੀਹ ਗੁਣਾਂ ਵੱਧ ਸੀ।

ਇੱਕ ਅਮਰੀਕੀ ਕੰਪਨੀ ਨੇ ਬੱਚਿਆਂ ਦੇ ਕੱਪੜਿਆਂ ਤੇ 'ਟਰਿਸ' ਨਾਂ ਦਾ ਰਸਾਇਣਕ ਪਦਾਰਥ ਲਾਉਣਾ ਸ਼ੁਰੂ ਕੀਤਾ ਪਰ ਬਾਅਦ ਵਿੱਚ ਪਤਾ ਲੱਗਿਆ ਕਿ 'ਟਰਿਸ' ਤਾਂ ਕੈਂਸਰ ਪੈਦਾ ਕਰਦਾ ਹੈ। ਇਸ ਤੇ ਇਹਨਾਂ ਕੱਪੜਿਆਂ ਦੀ ਵਿਕਰੀ ਅਮਰੀਕਾ ਵਿੱਚ ਤਾਂ ਰੋਕ ਦਿੱਤੀ ਗਈ ਪਰ ਕਰੋੜਾਂ ਦੀ ਗਿਣਤੀ ਵਿੱਚ ਇਹਕੱਪੜੇ



ਵਿਕਾਸਸ਼ੀਲ ਦੇਸ਼ਾਂ ਨੂੰ ਬਰਾਮਦ ਕਰ ਦਿੱਤੇ। ਸੋਚੋ ਇਸ ਨਾਲ ਕਿੰਨੇ ਬੱਚਿਆਂ ਨੂੰ ਕੈਂਸਰ ਹੋਇਆ ਹੋਵੇਗਾ ?

ਅਮਰੀਕਾ ਵਿੱਚ ਪੰਜ ਕੰਪਨੀਆਂ ਨੇ ਬੱਚਿਆਂ ਨੂੰ ਚੁੱਪ ਕਰਾਉਣ ਵਾਲੀਆਂ ਖਾਸ ਤਰ੍ਹਾਂ ਦੀਆਂ ਚੁੰਘਣੀਆਂ ਬਣਾਈਆਂ ਪਰ ਇਹਨਾਂ ਚੁੰਘਣੀਆਂ ਕਾਰਨ ਸਾਹ ਰੁਕਣ ਨਾਲ ਕਈ ਬੱਚਿਆਂ ਦੀ ਮੌਤ ਹੋ ਜਾਣ ਤੇ ਅਮਰੀਕਾ ਵਿੱਚ ਇਸਦੀ ਵਿਕਰੀ ਤੇ ਰੋਕ ਲਾ ਦਿੱਤੀ ਗਈ। ਇਸ ਤੇ ਪੰਜਾਂ ਹੀ ਕੰਪਨੀਆਂ ਨੇ ਚਾਰ ਲੱਖ ਪੰਜਾਹ ਹਜ਼ਾਰ ਚੁੰਘਣੀਆਂ ਵਿਕਾਸਸ਼ੀਲ ਦੇਸ਼ਾਂ ਨੂੰ ਬਰਾਮਦ ਕਰ ਦਿੱਤੀਆਂ।

'ਲੋਮੋਟਿਲ' ਜੋ ਟੱਟੀਆਂ ਵਾਸਤੇ ਵਰਤੀ ਜਾਂਦੀ ਦਵਾਈ ਹੈ, ਜਿਸਦੀ ਅਮਰੀਕਾ ਵਿੱਚ ਮਨਾਹੀ ਹੈ ਪਰ ਭਾਰਤ ਵਿੱਚ ਕੋਈ ਵੀ ਵਿਅਕਤੀ ਦੁਕਾਨ ਤੋਂ ਖਰੀਦ ਸਕਦਾ ਹੈ। 'ਵਿੰਸਟਰੋਲ' ਨਾਂ ਦੀ ਦਵਾਈ ਬਰਾਜ਼ੀਲ ਵਿੱਚ ਬੱਚਿਆਂ ਦੀ ਭੁੱਖ ਵਧਾਉਣ ਲਈ ਆਮ ਵਰਤੀ ਜਾਂਦੀ ਹੈ ਜਦ ਕਿ ਇਹ ਸਾਫ ਪਤਾ ਹੈ ਕਿ ਇਹ ਬੱਚਿਆਂ ਦਾ ਵਧਣਾ ਫੁੱਲਣਾ ਰੋਕਦੀ ਹੈ। ਇਸ ਤਰ੍ਹਾਂ ਵਿਕਾਸਸ਼ੀਲ ਦੇਸ਼ਾ ਵਿੱਚ ਅਜਿਹੇ ਗਰਭ ਰੋਕੂ ਟੀਕੇ ਅਮਰੀਕੀ ਕੰਪਨੀਆਂ ਵਲੋਂ ਭੇਜੇ ਜਾਂਦੇ ਹਨ ਜੋ ਸਰੀਰ ਤੇ ਭੈੜਾ ਅਸਰ ਪਾਉਂਦੇ ਹਨ ਪਰ ਇਹ ਅਮਰੀਕੀ ਵਿਦੇਸ਼ ਨੀਤੀ ਦਾ ਹਿੱਸਾ ਹਨ। ਅਮਰੀਕੀ ਔਰਤਾਂ ਨੇ ਇਸ ਵਿਰੁੱਧ ਆਵਾਜ਼ ਉਠਾਈ ਸੀ ਪਰ ਅਮਰੀਕੀ ਕੰਪਨੀਆਂ ਤੇ ਅਮਰੀਕੀ ਏਡ (AID) ਦੇ ਪ੍ਰਚਾਰ ਸਾਧਨ ਉਹਨਾਂ ਤੋਂ ਜ਼ਿਆਦਾ ਤਾਕਤਵਰ ਸਨ। ਇਸ ਘਾਟ ਨੂੰ ਪੂਰਾ ਕਰਨ ਲਈ ਲੋਕ ਪੱਖੀ ਲੇਖਕਾਂ ਤੇ ਹੋਰ ਪੜ੍ਹੇ ਲਿਖੇ ਲੋਕਾਂ ਦਾ ਇਹ ਨੈਤਿਕ ਫਰਜ਼ ਹੈ ਕਿ ਉਹ ਮਨੁੱਖਤਾ ਵਿਰੋਧੀ ਇਹਨਾਂ ਨੀਤੀਆਂ ਦਾ ਪਰਦਾਫਾਸ਼ ਕਰਨ। ਮਨੁੱਖੀ ਤੇ ਜਮਹੂਰੀ ਹੱਕਾਂ ਦੀ ਰਾਖੀ ਲਈ ਚਿੰਤਤ ਸਭ ਵਿਅਕਤੀਆਂ ਤੇ ਜਥੇਬੰਦੀਆਂ ਲਈ ਇਹ ਇਕ ਵੰਗਾਰ ਹੈ ਕਿ ਇਹ ਜੁਰਮ ਕਿੰਨਾ ਕੁ ਚਿਰ ਹੋਰ ਚਲਦੇ ਰਹਿਣਗੇ।



(ਸਫਾ 24 ਦੀ ਬਾਕੀ)

ਕਿ ਪਹੁੰਚਣ ਲਈ ਘੱਟੋ ਘੱਟ ਹਫਤਾ ਲੱਗੇਗਾ।"

ਬੈੱਲ ਨਿਮਰ ਸੁਭਾਅ ਦਾ ਬੰਦਾ ਸੀ। ਸਫਲਤਾ ਨੇ ਉਸ ਦਾ ਦਿਮਾਗ ਨਹੀ ਵਿਗਾੜਿਆ। 1922 ਵਿੱਚ ਪਝੰਤਰ ਸਾਲ ਦੀ ਉਮਰ ਵਿੱਚ ਜਦੋਂ ਬੈੱਲ ਮਰਿਆ, ਤਾਂ ਅਮਰੀਕਾ ਦੇ ਸਾਰੇ ਟੈਲੀਫੋਨ ਇੱਕ ਮਿੰਟ ਲਈ ਮੌਨ ਹੋ ਗਏ।



*ਮਿੰਨੀ ਕਹਾਣੀ :-*

## ਸੌਂਹ

*ਸੁਖਚੈਨ ਥਾਂਦੇਵਾਲਾ*

ਮਾਘੀ ਦਾ ਮੇਲਾ ਹੋਣ ਕਰਕੇ ਬਜ਼ਾਰ ਦੁਲਹਨ ਵਾਂਗ ਸਜਿਆ ਹੋਇਆ ਸੀ। ਤੇਲੂ ਰਾਮ ਦੀ ਮਠਿਆਈ ਦੀ ਦੁਕਾਨ ਤੇ ਗਾਹਕਾਂ ਦੀ ਭੀੜ ਸੀ। ਖੇਸ ਦੀ ਬੁੱਕਲ ਮਾਰੀ ਇੱਕ ਗਾਹਕ ਆਇਆ ਤੇ ਉਸਨੇ ਦਸ ਰੁਪਏ ਦੀਆਂ ਗਰਮ ਗਰਮ ਜਲੇਬੀਆਂ ਦੇਣ ਲਈ ਕਿਹਾ। ਰੁੱਝੇ ਹੋਏ ਤੇਲੂ ਰਾਮ ਨੇ ਜਲੇਬੀਆਂ ਤੋਲ ਕੇ ਲਿਫਾਫਾ ਗਾਹਕ ਦੇ ਹੱਥ ਫੜਾ ਦਿੱਤਾ।

"ਸਰਦਾਰ ਜੀ ਪੈਸੇ ?" ਗਾਹਕ ਨੂੰ ਤੁਰਦਾ ਦੇਖ ਕੇ ਤੇਲੂ ਰਾਮ ਨੇ ਪੈਸਿਆਂ ਦੀ ਮੰਗ ਕੀਤੀ।

"ਕਿਉਂ ਲਾਲਾ ਭੁੱਲ ਗਿਆ ਏਨੀ ਛੇਤੀ ? ਮੈਂ ਤੈਨੂੰ ਹੁਣੇ ਦਸਾਂ ਦਾ ਨੋਟ ਦਿੱਤੈ।" ਗਾਹਕ ਨੇ ਰੋਅਬ ਨਾਲ ਸੱਚਾ ਹੋਣ ਦਾ ਸਬੂਤ ਦਿੱਤਾ।

"ਕਿਉਂ ਸਰਦਾਰਾ ਝੂਠ ਬੋਲਦੈਂ, ਵਰ੍ਹੇ ਦੇ ਦਿਨ, ਕਦੋਂ ਪੈਸੇ ਦਿੱਤੇ ਐ ਤੂੰ ਮੈਨੂੰ ?" ਤੇਲੂ ਨੇ ਹਲੀਮੀ ਨਾਲ ਕਿਹਾ।

ਉਧਰ ਗਾਹਕ ਪੈਰਾਂ ਤੇ ਪਾਣੀ ਨਹੀ ਸੀ ਪੈਣ ਦੇ ਰਿਹਾ। ਰੌਲਾ ਵਧ ਗਿਆ ਤੇ ਲੋਕ ਇਕੱਠੇ ਹੋ ਗਏ। ਅਖੀਰ ਫੈਸਲਾ ਸੌਂਹ ਚੁੱਕ ਕੇ ਨਿਬੇੜਾ ਕਰਨ ਤੇ ਹੋਇਆ।

ਤੇਲੂ ਨੇ ਬੜੀ ਸ਼ਰਧਾ ਨਾਲ ਪਹਿਨੇ ਹੋਏ ਜਨੇਊ ਨੂੰ ਹੱਥ ਲਾ ਕੇ ਸਹੁੰ ਚੁੱਕੀ, "ਮੈਨੂੰ ਜਨੇਊ ਦੀ ਸੌਂਹ ਲੱਗੇ ਜੇ ਇਹਨੇ ਮੈਨੂੰ ਪੈਸੇ ਦਿੱਤੇ ਹੋਣ।

"ਜੇ ਮੈਂ ਪੈਸੇ ਨਹੀ ਦਿੱਤੇ ਤਾਂ ਮੈਨੂੰ ਮੇਰੇ ਖੇਸ ਦੀ ਸਹੁੰ ਲੱਗੇ।" ਗਾਹਕ ਨੇ ਆਪਣੇ ਉਪਰ ਲਏ ਖੇਸ ਨੂੰ ਹੱਥ ਲਾਉਂਦਿਆਂ ਸਹੁੰ ਚੁੱਕੀ।

"ਖੇਸ ਦੀ ਕਾਹਦੀ ਸੌਂਹ ਹੋਗੀ ਓ ਸਰਦਾਰਾ ?" ਤੇਲੂ ਤੇ ਹੋਰ ਕਈਆਂ ਦੀ ਆਵਾਜ਼ ਸੀ।

"ਨਾ ਤੇਰੇ ਚਹੁੰ ਧਾਗਿਆਂ ਦੀ ਤਾਂ ਸਹੁੰ ਹੋਗੀ ਤੇ ਮੇਰੇ ਪੰਸੇਰੀ ਸੂਤ ਦੀ ਕੋਈ ਨੀਂ" ਇਹ ਕਹਿ ਕੇ ਗਾਹਕ ਮੇਲੇ ਦੀ ਭੀੜ ਵਿੱਚ ਜਾ ਰਲਿਆ।



# ਗਿੱਲੀ ਮਿੱਟੀ ਦੇ ਖਿਡੌਣੇ

ਧਰਮਪਾਲ ਸਾਹਿਲ

ਹਫਤੇ ਭਰ 'ਚ ਹੀ ਅਮਰ ਦਾ ਦਿਲ ਉਸ ਪਿੰਡ 'ਚੋ ਚੱਕਿਆ ਗਿਆ ਸੀ। ਇਹ ਪਿੰਡ ਪੰਜਾਬ ਤੇ ਹਿਮਾਚਲ ਦੇ ਬਾਰਡਰ ਤੇ ਸਥਿਤ ਸੀ, ਜਿੱਥੇਂ ਉਸ ਦੀ ਮਾਸਟਰ ਵਜੋਂ ਪਹਿਲੀ ਨਿਯੁਕਤੀ ਹੋਈ ਸੀ। ਵੱਡੇ ਸ਼ਹਿਰ 'ਚੋਂ ਇਸ ਇਕਦਮ ਪਹਾੜੀ ਪੇਂਡੂ ਮਾਹੌਲ ਵਿੱਚ ਉਹ ਆਪਣੇ ਆਪ ਨੂੰ ਜਿਵੇਂ ਕਿਸੇ ਕੈਦ ਵਿੱਚ ਅਨੁਭਵ ਕਰ ਰਿਹਾ ਸੀ। ਰੋਟੀ ਲਈ ਹੱਥ ਆਪ ਸਾੜਨੇ ਪੈ ਰਹੇ ਸਨ। ਡਾਕ ਹਫਤੇ 'ਚ ਇਕ ਅੱਧੀ ਵਾਰੀ ਹੀ ਆਉਂਦੀ। ਸੱਤ-ਅੱਠ ਕਿਲੋਮੀਟਰ ਖੱਡ ਪੈਦਲ ਗਾਹ ਕੇ ਕਿਧਰੇ ਸੜਕ ਆਉਂਦੀ, ਜਿੱਥੋਂ ਉਹ ਸ਼ਹਿਰ ਜਾਣ ਲਈ ਬੱਸ ਫੜਦੇ। ਸ਼ਹਿਰ ਵਿੱਚ ਜੰਮਿਆ-ਪਲਿਆ ਅਮਰ ਅਨੁਭਵ ਕਰ ਰਿਹਾ ਸੀ ਕਿ ਉਹ ਆਪਣੇ ਆਪਨੂੰ ਇਸ ਮਾਹੌਲ ਮੁਤਾਬਿਕ ਢਾਲ ਨਹੀ ਸਕੇਗਾ। ਇਸ ਲਈ ਉਸਨੇ ਸ਼ਹਿਰ ਵਿੱਚ ਰਹਿੰਦੇ ਆਪਣੇ ਪਿਤਾ ਜੀ ਨੂੰ ਪੱਤਰ ਲਿਖਿਆ ਕਿ ਇਸ ਪਛੜੇ ਹੋਏ ਪਿੰਡ ਵਿੱਚ ਮੇਰਾ ਮਨ ਬਿਲਕੁਲ ਨਹੀਂ ਲੱਗ ਰਿਹਾ। ਮੈਂ ਇਥੇ ਇਕ ਘੜੀ ਵੀ ਠਹਿਰਨਾ ਨਹੀਂ ਚਾਹੁੰਦਾ। ਤੁਸੀਂ ਕਿਸੇ ਵੀ ਢੰਗ ਨਾਲ ਇਸ ਕਾਲੇ ਪਾਣੀ ਤੋਂ ਮੇਰੀ ਬਦਲੀ ਤੁਰੰਤ ਕਰਾਉਣ ਦੀ ਕੋਸ਼ਿਸ਼ ਕਰੋ, ਨਹੀਂ ਤਾਂ ਮੈਂ ਇਹ ਨੌਕਰੀ ਛੱਡ ਕੇ ਵਾਪਿਸ ਸ਼ਹਿਰ ਆ ਜਾਣਾ ਏ........।

ਚਿੱਠੀ ਲਿਖ ਕੇ ਅਮਰ ਚੁਬਾਰੇ ਤੋਂ ਉਤਰਿਆ ਤੇ ਡਾਕੀਏ ਰਾਮ ਆਸਰੇ ਦੇ ਘਰ ਵੱਲ ਚੱਲ ਪਿਆ। ਪਿੰਡ ਵਿੱਚ ਡਾਕਖਾਨਾ ਨਹੀ ਸੀ। ਰਾਮ ਆਸਰਾ ਹੀ ਡਾਕ ਵੰਡਦਾ ਤੇ ਉਹੀ ਪਿੰਡ ਦੀ ਡਾਕ ਦੂਸਰੇ ਪਿੰਡ ਦੇ ਡਾਕਖਾਨੇ ਪੁਜਾਉਂਦਾ ਸੀ। ਉਸ ਦਾ ਘਰ ਦੂਸਰੇ ਟਿੱਬੇ ਵਾਲੇ ਮੁਹੱਲੇ ਵਿੱਚ ਸੀ। ਰਸਤਾ ਦੋ ਪਹਾੜੀਆਂ ਵਿਚਲੀ ਖੱਡ 'ਚੋਂ ਹੁੰਦਾ ਹੋਇਆ ਟਿੱਬੇ ਵੱਲ ਨੂੰ ਜਾਂਦਾ ਸੀ। ਖੱਡ ਲੰਘ ਕੇ ਜਦੋਂ ਉਹ ਚੜ੍ਹਾਈ ਚੜ੍ਹਕੇ ਟਿੱਬੇ ਦੀ ਟੀਸੀ ਤੇ ਪੁੱਜਾ, ਸਾਹੋ-ਸਾਹੀ ਹੋਏ ਨੇ ਉਥੇ ਖੜ੍ਹ ਕੇ ਚਾਰੇ ਪਾਸੇ ਨਜ਼ਰ ਦੁੜਾਈ ਤਾਂ ਉਸਨੂੰ ਦੂਰ ਦੂਰ ਵੱਖੋ-ਵੱਖਰੇ ਟਿੱਲਿਆਂ ਤੇ ਖੜ੍ਹੇ ਟੀਨ ਜਾਂ ਸਲੇਟਾਂ ਦੀਆਂ ਛੱਤਾਂ ਵਾਲੇ ਘਰ ਨਜ਼ਰੀਂ ਪਏ। ਗਰੂਨੇ ਮੁਲੇ ਤੇ ਕਾਗੂਆਂ ਦੀਆਂ ਹਰੀਆਂ ਝਾੜੀਆਂ ਨਾਲ ਢਕੀਆਂ ਉਚੀਆਂ ਨੀਵੀਆਂ ਪਹਾੜੀਆਂ। ਢਲਾਣ ਤੇ ਪੌੜੀਆਂ ਵਰਗੇ ਖੇਤ, ਜਿਹਨਾਂ ਵਿੱਚ ਪੀਲੀ-ਪੀਲੀ ਸਰ੍ਹੋਂ ਖਿੜੀ ਹੋਈ ਸੀ। ਵਿਚਕਾਰ ਕਿਧਰੇ-ਕਿਧਰੇ ਹਰੇ ਭਰੇ ਉੱਚੇ ਚੀਲਾਂ ਦੇ ਦਰੱਖਤ, ਜਿਹਨਾਂ 'ਚੋਂ ਸਾਂਅ-ਸਾਂਅ ਕਰਦੀ ਵਗਦੀ ਠੰਡੀ ਹਵਾ। ਸੱਪ ਵਾਂਗ ਪਹਾੜੀ ਵਲਵਿੰਗ। ਸੰਨਾਟਾ ਤੋੜਦੀਆਂ, ਕਲੋਲ ਕਰਦੇ ਪੰਛੀਆਂ ਦੀਆਂ ਮਨਮੋਹਕ ਆਵਾਜ਼ਾਂ। ਇੱਕ ਇੰਚ ਥਾਂ ਵੀ ਪੱਧਰੀ ਨਹੀਂ ਸੀ। ਪਿੰਡ ਦੇ ਸਾਰੇ ਘਰ ਇਕੱਠੇ ਨਹੀਂ ਸਨ। ਕੱਚੀਆਂ ਇੱਟਾਂ ਜਾਂ ਪੱਥਰਾਂ ਦੇ ਬਣੇ ਤਿਕੋਣੀਆਂ ਛੱਤਾਂ ਵਾਲੇ ਸਨ।

ਪਿਛਲੇ ਤਿੰਨ ਚਾਰ ਦਿਨਾਂ ਤੋਂ ਸੂਰਜ ਦੇ ਦਰਸ਼ਨ ਨਹੀਂ ਸਨ ਹੋਏ। ਸਵੇਰ ਤੋਂ ਹੀ ਹਲਕੀ ਬੂੰਦਾ-ਬਾਂਦੀ ਹੁੰਦੀ ਪਈ ਸੀ। ਠੰਡੀ ਹਵਾ ਨਸ਼ਤਰ ਵਾਂਗੂੰ ਖੁਭਦੀ ਸੀ। ਬੱਦਲ ਨੀਵੇਂ ਤੇ ਸੰਘਣੇ ਹੋਣ ਕਾਰਨ ਰੌਸ਼ਨੀ ਦੀ ਵੀ ਘਾਟ ਸੀ। ਪੱਤਰ ਡਾਕੀਏ ਨੂੰ ਦੇ ਕੇ ਅਮਰ ਤੇਜ਼ ਕਦਮੀ ਪਰਤ ਰਿਹਾ ਸੀ। ਬੂੰਦਾ-ਬਾਂਦੀ ਤੇਜ਼ ਹੋ ਗਈ ਸੀ। ਤੇਜ਼ ਵਾਛੜ ਤੋਂ ਬਚਣ ਖਾਤਿਰ ਉਹ ਕੰਡਿਆਲੀ ਝਾੜੀਆਂ ਵਾਲੀ ਪਤਲੀ ਪਗਡੰਡੀ 'ਚੋਂ ਲੰਘ ਕੇ ਉਸੇ ਮੁਹੱਲੇ ਦੇ ਖੰਡਰ ਵਰਗੇ ਮਕਾਨ ਦੇ ਵਰਾਂਡੇ ਜਾ ਖੜ੍ਹਾ ਹੋਇਆ। ਵਰਾਂਡੇ 'ਚ ਪਹਿਲੋਂ ਹੀ ਕਾਫ਼ੀ ਲੋਕ ਬੈਠੇ ਹੋਏ ਸਨ। ਅਮਰ ਨੂੰ ਪਛਾਣਦਿਆਂ ਹੀ ਇੱਕ ਮਾੜਕੂ ਜਿਹੇ ਮੁੰਡੇ ਨੇ ਅਮਰ ਦੇ ਪੈਰੀਂ ਹੱਥ ਲਾਇਆ ਅਤੇ ਉਸਦੇ ਬੈਠਣ ਲਈ ਮੰਜਾ ਡਾਹ ਦਿੱਤਾ। ਫਿਰ ਉਹੀ ਮੁੰਡਾ ਉਸ ਨੂੰ ਇੱਕ ਪਾਟਾ ਜਿਹਾ ਤੌਲੀਆ ਫੜਾ ਗਿਆ। ਜਿਸ 'ਚੋਂ ਬੰਦੇ ਦੀ ਮੁਸ਼ਕ ਆਉਂਦੀ ਸੀ। ਨਾ ਚਾਹੁੰਦਿਆਂ ਵੀ ਅਮਰ ਨੇ ਉਸ ਨਾਲ ਭਿੱਜੇ ਸਿਰ-ਮੂੰਹ ਤੇ ਹੱਥ-ਪੈਰ ਪੂੰਝ ਲਏ। ਵਰਾਂਡੇ ਤੇ ਖੜ੍ਹ ਪਈ ਹੋਈ ਸੀ। ਕਾਨ੍ਹਿਆਂ ਵਿਚੋਂ ਦੀ ਪਾਣੀ ਥਾਂ-ਥਾਂ ਤੋਂ ਚੋਅ ਰਿਹਾ ਸੀ ਤੇ ਕੱਚੇ ਫਰਸ਼ ਤੇ ਨਿੱਕੇ ਨਿੱਕੇ ਟੋਏ ਪਾ ਰਿਹਾ ਸੀ। ਉਚੀ ਥਾਂ ਹੋਣ ਕਰਕੇ ਹਵਾ ਵੀ ਤੇਜ਼ ਵਗ ਰਹੀ ਸੀ। ਉਸਨੂੰ ਵੇਖਕੇ ਵਰਾਂਡੇ 'ਚ ਬੈਠੇ ਹੋਰ ਆਦਮੀਆਂ ਵਿਚਕਾਰ ਖੁਸਰ-ਮੁਸਰ ਸ਼ੁਰੂ ਹੋ ਗਈ ਸੀ। ਉਹੀ ਮੁੰਡਾ ਫਿਰ ਆਇਆ ਤੇ ਪਿੱਤਲ ਦੇ ਗਲਾਸ ਵਿੱਚ ਚਾਹ ਫੜਾ ਗਿਆ। ਅਮਰ ਗਿਲਾਸ ਨੂੰ ਦੋਹਾਂ ਹੱਥਾਂ 'ਚ ਘੁੱਟ ਕੇ ਚੁਸਕੀਆਂ ਲੈਣ ਲੱਗ ਪਿਆ। ਇਸ ਤਰ੍ਹਾਂ ਉਹ ਨਾਲੇ ਹੱਥ ਨਿੱਘੇ ਕਰ ਰਿਹਾ ਸੀ ਨਾਲੇ ਪੈਦਲ ਚੱਲਣ ਕਾਰਨ ਚਮਕ ਆਈ ਭੁੱਖ ਨੂੰ ਸ਼ਾਂਤ ਕਰ ਰਿਹਾ ਸੀ। ਉਸ ਨੂੰ ਗੁੜ ਦੀ ਚਾਹ ਨਾਲ ਸਖਤ ਨਫਰਤ ਸੀ ਪਰ ਉਸ ਸਮੇਂ ਉਸਨੂੰ ਗੁੜ ਵਾਲੀ ਚਾਹ ਵੀ ਸੰਜੀਵਨੀ ਬੂਟੀ ਲਗ ਰਹੀ ਸੀ। ਉਸ ਦੇ ਚਾਹ ਪੀਂਦਿਆਂ ਪੀਂਦਿਆਂ ਵਰਾਂਡੇ 'ਚ ਹੋਰ ਕਈ ਔਰਤਾਂ ਤੇ ਬੱਚੇ ਆ ਕੇ ਬੈਠ ਗਏ ਸਨ। ਚਾਹ ਦਾ ਖਾਲੀ ਗਿਲਾਸ ਮੰਜੇ ਹੇਠਾਂ ਰਖਦਿਆਂ ਉਹ ਜਾਣ ਬਾਰੇ ਸੋਚ ਹੀ ਰਿਹਾ ਸੀ ਕਿ ਉਸਦੀ ਨਜ਼ਰ ਉਹਨਾਂ ਆਦਮੀਆਂ-ਔਰਤਾਂ ਵਿਚਕਾਰ ਗੰਢ ਬਣ ਕੇ ਬੈਠੀ ਇੱਕ ਮੁਟਿਆਰ ਤੇ ਪਈ। ਇੰਨੇ ਨੂੰ ਇੱਕ ਅਧਖੜ ਜਿਹੇ ਬੰਦੇ ਨੇ ਵਰਾਂਡੇ 'ਚ ਪੈਰ ਧਰਿਆ। ਉਸਨੂੰ ਵੇਖਦਿਆਂ ਸਾਰ ਹੀ ਸਾਰਿਆਂ ਨੇ ਹੱਥ ਜੋੜ ਕੇ ਫਤਿਹ ਬੁਲਾਈ।

ਨੇੜੇ ਖੜੋਤੇ ਇੱਕ ਮੁੰਡੂ ਨੂੰ ਉਸ ਆਦਮੀ ਬਾਰੇ ਪੁੱਛਿਆ ਤਾਂ ਉਸਨੇ ਦੱਸਿਆ - "ਮਾਸਟਰ ਜੀ ਇਹ ਭੈਰੂ ਬਾਬਾ ਏ। ਫਾਂਡੇ ਕਰਦਾ ਏ। ਭੂਤ ਕੱਢਦਾ ਨਾਲੇ ਡੈਣਾਂ ਭਜਾਂਦਾ ਏ।" ਭੈਰੂ ਨੇ ਡੱਬੀਆਂ ਵਾਲੇ ਕੰਬਲ ਦੀ ਬੁੱਕਲ ਮਾਰੀ ਹੋਈ ਸੀ। ਕੱਦ ਮਧਰਾ ਤੇ ਇਕਹਿਰਾ ਸਰੀਰ।



ਉਸਨੇ ਕੰਬਲ ਦੀ ਬੁੱਕਲ 'ਚੋਂ ਵੇਲ ਬੂਟਿਆਂ ਦੀ ਕਢਾਈ ਕੀਤਾ ਇੱਕ ਥੈਲਾ ਕੱਢ ਕੇ ਜ਼ਮੀਨ ਤੇ ਰੱਖਿਆ ਤੇ ਆਪ ਉਸ ਮੁਟਿਆਰ ਸਾਹਮਣੇ ਪੀੜ੍ਹੇ ਤੇ ਬੈਠਦਿਆਂ ਉਸਨੇ ਬਨ੍ਹਾ (ਬੂਟੀ) ਲਿਆਉਣ ਦਾ ਹੁਕਮ ਸੁਣਾਇਆ। ਘੁੰਡ ਕੱਢਦੇ ਹੋਏ ਇੱਕ ਮੱਧਰੀ ਜਿਹੀ ਔਰਤ ਆਈ ਤੇ ਇੱਕ ਕੜਛੀ ਵਿੱਚ ਮਘਦੇ ਹੋਏ ਅੰਗਿਆਰ ਰੱਖ ਗਈ। ਭੈਰੂ ਨੇ ਥੈਲੇ ਵਿਚਲੀ ਇੱਕ ਪੁੜੀ 'ਚੋਂ ਧੂਫ਼ ਵਰਗਾ ਕੁਝ ਕੱਢਿਆ ਤੇ ਅੰਗਿਆਰਿਆਂ ਤੇ ਬਰੂਰ ਦਿੱਤਾ। ਫਿਰ ਹੱਥ ਹਿਲਾ ਕੇ ਰਣਾ ਕਰਨ ਲੱਗਾ। ਪਲਾਂ 'ਚ ਹੀ ਵਾਤਾਵਰਣ ਗੁੱਗਲ ਦੀ ਮਾਦਕ ਜਿਹੀ ਮਹਿਕ ਨਾਲ ਭਰ ਗਿਆ। ਇੱਕ ਮੁੰਡਾ ਬਨ੍ਹਾ ਲੈ ਆਇਆ। ਅਮਰ ਨੇ ਫਿਰ ਉਸ ਮੁੰਡੇ ਨੂੰ ਕੁੜੀ ਬਾਰੇ ਪੁੱਛਿਆ ਤਾ ਉਹ ਬੋਲਿਆ, "ਮਾਸਟਰ ਜੀ ਇਹ ਸ਼ੈਲ ਏ। ਇਸ ਨੂੰ ਭੂਤ ਚੰਬੜ ਗਿਆ, ਹੁਣ ਭੈਰੂ ਬਾਬਾ ਨੇ ਭੂਤ ਕੱਢਣਾ, ਸਾਰਿਆਂ ਦੇ ਸਾਹਮਣੇ।" ਅਮਰ ਨੇ ਫਿਰ ਪੁੱਛਿਆ, ਇਹ ਘੁੰਡ ਵਾਲੀ ਔਰਤ ਕੌਣ ਏ ?"

"ਇਹ ਮਾਸਟਰ ਜੀ, ਸ਼ੈਲ ਦੀ ਮਾਂ।"

ਭੈਰੂ ਪੀੜ੍ਹਾ ਖਿਸਕਾ ਕੇ ਸ਼ੈਲ ਦੇ ਨੇੜੇ ਹੋ ਗਿਆ। ਗੁੱਗਲ ਵਾਲੀ ਕੜਛੀ ਵੀ ਸ਼ੈਲ ਨੇੜੇ ਕਰਤੀ। ਹੁਣ ਕੜਛੀ 'ਚੋਂ ਉੱਠਦਾ ਧੂੰਆਂ ਸ਼ੈਲ ਵੱਲ ਨੂੰ ਜਾ ਰਿਹਾ ਸੀ। ਭੈਰੂ ਨੇ ਮੰਤਰ ਜਿਹਾ ਬੁੜਬੜਾਉਂਦਿਆਂ ਬਨ੍ਹੇ ਦੀ ਡਾਲੀ ਸ਼ੈਲ ਦੇ ਸਿਰ ਤੋਂ ਪੈਰਾਂ ਤਾਈਂ ਛੁਹਾ ਕੇ ਪੂਰੇ ਜ਼ੋਰ ਨਾਲ ਪਟਕ ਦਿੱਤੀ। ਉਸ ਨੇ ਇੰਜ ਕਈ ਵਾਰੀ ਕੀਤਾ। ਮੀਂਹ ਰੁਕ ਗਿਆ ਸੀ, ਅਮਰ ਜਾਣਾ ਚਾਹੁੰਦਾ ਸੀ ਪਰ ਭੂਤ ਕੱਢਣ ਦਾ ਨਜ਼ਾਰਾ ਉਹ ਪਹਿਲੀ ਵਾਰ ਵੇਖ ਰਿਹਾ ਸੀ। ਇਸ ਉਤਸੁਕਤਾ ਕਾਰਨ ਉਹ ਨਾ ਚਾਹੁੰਦਿਆਂ ਹੋਇਆਂ ਵੀ ਬੈਠਾ ਰਿਹਾ। ਜ਼ੋਰ-ਜ਼ੋਰ ਨਾਲ ਮੰਤਰ ਬੋਲਦਿਆਂ ਭੈਰੂ ਨੇ ਅੱਠ-ਦਸ ਵਾਰੀ ਬਨ੍ਹੇ ਦੀ ਡਾਲੀ ਜ਼ਮੀਨ ਤੇ ਪਟਕ ਕੇ ਇੱਕ ਪਾਸੇ ਵਗਾਹ ਮਾਰੀ। ਉਸ ਦਾ ਝੁਰੜੀਆਂ ਭਰਿਆ ਚਿਹਰਾ ਹੋਰ ਸਖਤ ਹੋ ਗਿਆ। ਅੱਖਾ ਵਿੱਚ ਜੇਠ ਦੀ ਸਿਖਰ ਦੁਪਹਿਰ ਦੇ ਸੂਰਜ ਵਰਗੀ ਤਪਸ਼ ਤੇ ਲਾਲਗੀ ਆਈ ਸੀ। ਉਸ ਨੇ ਬੁੜਬੁੜਾਉਣਾ ਬੰਦ ਕਰਕੇ ਪਾਟੇ ਵੰਝ ਵਰਗੀ ਆਵਾਜ਼ ਵਿੱਚ ਕਿਹਾ, "ਚੰਗਾ, ਫਿਰ ਤੂੰ ਸਿੱਧੇ ਰਸਤੇ ਨਹੀਂ ਪੈਣਾ?" ਕਹਿੰਦਿਆ ਉਸ ਨੇ ਸ਼ੈਲ ਦੇ ਸਿਰ ਨੂੰ ਗੁੱਤੋਂ ਫੜ ਲਿਆ ਤੇ ਨਾਰੀਅਲ ਦੇ ਜੁੱਟ ਵਾਂਗ ਵਾਂਗ ਸੱਜੇ-ਖੱਬੇ ਝੰਜੋੜਿਆ। ਵਾਲ ਪੁੱਟੇ ਜਾਣ ਕਾਰਨ ਸ਼ੈਲ ਦਾ ਸਿਰ ਉਤਾਂਹ ਨੂੰ ਚੁੱਕਿਆ ਗਿਆ। ਉਸ ਨੇ ਆਪਣੇ ਵਾਲ ਪਤਲਾ-ਕਮਜ਼ੋਰ ਹੱਥ ਵਧਾਕੇ ਭੈਰੂ ਦੀ ਮਜ਼ਬੂਤ ਪਕੜ ਤੋਂ ਛੁਡਾਉਣੇ ਚਾਹੇ, ਪਰ ਭੈਰੂ ਨੇ ਦੂਸਰੇ ਹੱਥ ਨਾਲ਼ ਸ਼ੈਲ ਦੇ ਦੋਵੇਂ ਹੱਥ ਗੁੱਟ ਤੋਂ ਘੁੱਟ ਕੇ ਫੜ ਲਏ। ਮੁੜ ਸ਼ੈਲ ਦੇ ਸਿਰ ਨੂੰ ਗੁੱਤੋਂ ਫੜ ਕੇ ਝਿੰਜੋੜਦਿਆਂ ਚੀਕਿਆ, "ਬੋਲ—ਕੌਣ ਹੈਂ ਤੂੰ......?" ਸ਼ੈਲ ਨੇ ਪੀੜ ਨਾਲ ਭਿੱਜੀ ਸੁਰ 'ਚ ਕਿਹਾ, "ਮੈਨੂੰ ਛੱਡ ਦਿਓ।"

"ਕਿਵੇਂ ਛੱਡ ਦਿਆਂ ਤੈਨੂੰ ? ਪਹਿਲੋਂ ਇਸ ਦੁਖਿਆਰੀ ਦਾ ਖਹਿੜਾ ਛੱਡ। ਇਸ ਘਰ ਨੂੰ ਛੱਡ, ਮੇਰੇ ਇਲਾਕੇ ਨੂੰ ਛੱਡ।" ਅੱਖਾਂ ਬੰਦ ਕਰਕੇ ਭੈਰੂ ਕੜਕਵੀਂ ਆਵਾਜ਼ ਵਿੱਚ ਚੀਕੀ ਜਾਂਦਾ ਸੀ। ਅਮਰ ਟੱਡੀਆਂ ਅੱਖਾਂ ਨਾਲ ਕਦੇ ਭੈਰੂ ਦੇ ਪੱਥਰ ਵਾਂਗ ਸੰਵੇਦਨਾ ਰਹਿਤ ਝੁਰੜੀਆਂ ਭਰੇ ਚਿਹਰੇ ਵੱਲ ਵੇਖਦਾ ਤੇ ਕਦੇ ਸ਼ੈਲ ਦੇ ਦਰਦ ਨਾਲ ਜ਼ਰਦ ਹੋਏ ਲੰਬੂਤਰੇ ਚਿਹਰੇ ਵੱਲ। ਫਿਰ ਭੈਰੂ ਨੂੰ ਆਪਣੇ ਕਢਾਈ ਕੀਤੇ ਥੈਲੇ 'ਚੋਂ ਲੋਹੇ ਦਾ ਸੰਗਲ ਕੱਢਦਿਆਂ ਵੇਖ ਅਮਰ ਦੀ ਧੜਕਨ ਰੁਕ ਗਈ, "ਤੂੰ ਇੰਜ ਨਹੀਂ ਸੁਧਰੇਂਗਾ। ਬੋਲ ਜਾਂਦਾ ਹੈ ਜਾਂ ਨਹੀਂ ?" ਭੈਰੂ ਨੇ ਇਸ ਵਾਰੀ ਸ਼ੈਲ ਦੇ ਵਾਲ ਇੰਨੀ ਜ਼ੋਰ ਨਾਲ ਪੁੱਟੇ ਕਿ ਸ਼ੈਲ ਤੜਫਦੀ ਹੋਈ ਉਠ ਖੜ੍ਹੀ ਹੋਈ। ਭੈਰੂ ਨੇ ਸੰਗਲ ਹਵਾ 'ਚ ਲਹਿਰਾਇਆ ਤੇ ਤੜਾਕ ਦੀ ਆਵਾਜ਼ ਨਾਲ ਸ਼ੈਲ ਦੀ ਹੱਡੀਆ ਦੀ ਪਿੰਜਰ ਮਾਤਰ ਪਿੱਠ ਤੇ ਜੜ ਦਿੱਤਾ।

"ਮੈਨੂੰ ਨਾ ਮਾਰੋ.......ਛੱਡ ਦਿਓ ਮੈਨੂੰ—। 'ਸ਼ੈਲ ਭਰੇ ਗੱਚ ਨਾਲ ਕਰਲਾਈ।

ਛੱਡ ਦਿਆਂ ਤੈਨੂੰ.......ਹਾ-ਹਾ-ਹਾ-ਹਾ.....।"ਭੈਰੂ ਗਲਾ ਫਾੜ ਕੇ ਭਿਆਨਕ ਦਿਓ ਵਾਂਗ ਹੱਸਿਆ, "ਹੁਣ ਕਾਬੂ ਆਇਆ ਹੈ ਤਾਂ ਕਹਿੰਦਾ ਹੈ ਛੱਡ ਦਿਆਂ।" ਭੈਰੂ ਲਾਲ ਡੋਰੇ ਵਾਲੀਆਂ ਅੱਖਾਂ ਸੱਜੇ-ਖੱਬੇ ਨਚਾ ਰਿਹਾ ਸੀ। ਫੀਨੇ ਨੱਕ ਦੀਆ ਨਾਸਾ ਫੜਕ ਰਹੀਆਂ ਸਨ। ਅੱਖਾਂ 'ਚ ਬੇਰਹਿਮੀ ਸਪਸ਼ਟ ਝਲਕਦੀ ਸੀ। ਸਾਰਿਆ ਦੇ ਚਿਹਰੇ ਫੱਕ ਹੋ ਗਏ ਸਨ। ਸਾਰੇ ਆਪਣੀ-ਆਪਣੀ ਥਾਂ ਬੈਠੇ ਅਸਚਰਜ ਭਰੀਆਂ ਅੱਖਾਂ ਨਾਲ ਇਹ ਨਜ਼ਾਰਾ ਵੇਖ ਰਹੇ ਸਨ। ਸ਼ੈਲ ਨੇੜੇ ਪਈ ਕੜਛੀ 'ਚੋਂ ਗੁੱਗਲ ਦਾ ਧੂੰਆਂ ਅਜੇ ਵੀ ਉਠ ਰਿਹਾ ਸੀ। ਚਾਰੇ ਪਾਸੇ ਸੰਨਾਟਾ ਸੀ। ਬਸ ਸ਼ੈਲ ਦੇ ਦਰਦ ਨਾਲ ਹੂੰਗਣ ਦੀ ਆਵਾਜ਼ ਫਿਜ਼ਾ ਨੂੰ ਪਿਘਲਾ ਰਹੀ ਸੀ। ਭੈਰੂ ਨੇ ਮੁੜ ਸੰਗਲ ਹਵਾ 'ਚ ਲਹਿਰਾਇਆ ਤਾਂ ਹੱਥ-ਪੈਰ ਪਟਕਦੀ ਸ਼ੈਲ ਭੈਰੂ ਵੱਲ ਵੇਖਕੇ ਡਰ ਨਾਲ ਚੀਕੀ। ਫਿਰ ਉਸਦਾ ਚਿਹਰਾ ਘਿਰ੍ਣਾ ਤੇ ਗੁੱਸੇ ਨਾਲ ਭਖਣ ਲੱਗਾ। ਸ਼ੈਲ ਨੇ ਦੰਦ ਕਰੀਚਦਿਆਂ ਭੈਰੂ ਦੇ ਮੂੰਹ ਤੇ ਥੁੱਕਣ ਦੀ ਕੋਸ਼ਿਸ਼ ਵੀ ਕੀਤੀ। ਪਰ ਉਸ ਦੀ ਹਾਲਤ ਤੇ ਕਸਾਈ ਦੇ ਸਾਹਮਣੇ ਲੇਲੇ ਵਰਗੀ ਸੀ। ਬਿਲਕੁਲ ਲਾਚਾਰ। ਫਿਰ ਉਹ ਨਫਰਤ ਨਾਲ ਚੀਕੀ, "ਭੈਰੂ ਬਾਬਾ; ਤੂੰ ਮੈਨੂੰ ਇੱਕ ਵਾਰੀ ਛੱਡ ਤਾਂ ਸਹੀ, ਫਿਰ ਮੈਂ ਤੈਨੂੰ ਦੱਸਾਂ।"

ਕੱਛੂ ਵਾਂਗ ਆਪਣੀਆਂ-ਆਪਣੀਆਂ ਬੁੱਕਲਾਂ 'ਚ ਸੁੰਗੜੇ ਲੋਕਾਂ ਵੱਲ ਕਿਸੇ ਜਾਦੂਗਰ ਵਾਂਗ ਹੱਥ ਨਚਾ-ਨਚਾ ਕੇ ਕਹਿਣ ਲੱਗਾ, "ਇੰਨਾ ਢੀਠ ਪਹਾੜੀਆ ਤਾਂ ਮੈਂ ਜ਼ਿੰਦਗੀ 'ਚ ਪਹਿਲੀ ਵਾਰੀ ਵੇਖਿਆ ਏ। ਕੋਈ ਵਿਗੜੀ ਹੋਈ ਕਿਸਮ ਲੱਗਦੀ ਹੈ। ਮੈਂ ਕਹਿਨਾਂ ਇੱਥੋਂ ਚਲਿਆ ਜਾ ਨਹੀ ਤਾਂ ਤੇਰੀ ਅਜਿਹੀ ਗਤ ਬਣਾਵਾਂਗਾ ਕਿ ਤੂੰ ਵੀ ਯਾਦ ਕਰੇਂਗਾ।" ਕਹਿੰਦਿਆਂ ਭੈਰੂ ਨੇ ਸ਼ੈਲ ਦੀ ਪਿੱਠ ਤੇ ਲਗਾਤਾਰ ਤਿੰਨ-ਚਾਰ ਸੰਗਲ ਜੜ ਦਿੱਤੇ। ਲੋਕੀ ਪਹਾੜੀਏ ਤੇ ਭੈਰੂ ਦਾ ਵਾਰਤਾਲਾਪ ਸੁਣ ਕੇ ਹੈਰਾਨ ਹੋ ਰਹੇ ਸਨ। ਸ਼ੈਲ ਛਟਪਟਾਉਂਦੀ ਸੀ। ਉਹ ਉੱਚੀ ਉੱਚੀ ਰੋਣਾ ਤੇ ਚੀਕਣਾ ਚਾਹੁੰਦੀ ਸੀ, ਪਰ ਉਸ ਦਾ ਗਲਾ ਬੈਠ ਗਿਆ ਸੀ। ਸ਼ੈਲ

ਦੀ ਮਾਂ ਵੀ ਰੋਣ-ਹਾਕੀ ਹੋਈ ਕੰਧ ਨਾਲ ਪਿੱਠ ਤੇ ਮੱਥੇ ਤੇ ਹੱਥ ਟਿਕਾਈ ਬੈਠੀ ਸੀ।

"ਭੈਰੂ ਬਾਬਾ, ਮੈਨੂੰ ਮਾਰ ਕੇ ਹੀ ਸਾਹ ਲਵੋਗੇ। ਮੈਂ ਤੁਹਾਡੇ ਪੈਰੀਂ ਪੈਂਦੀ ਹਾਂ—ਮੈਨੂੰ ਛੱਡ ਦਿਓ.....ਮੈਨੂੰ ਨਾ ਮਾਰੋ.....ਮੈਨੂੰ ਕੁਝ ਨਹੀਂ ਹੋਇਆ......।" ਸ਼ੈਲ ਨੇ ਤਰਲਾ ਪਾਇਆ। ਇਹ ਸੁਣ ਕੇ ਭੈਰੂ ਦੇ ਨਿਰਦਈ ਚਿਹਰੇ ਤੇ ਮੁਸਕਰਾਹਟ ਤੈਰ ਗਈ। ਅਮਰ ਨੂੰ ਲੱਗਾ ਕਿ ਸ਼ੈਲ ਠੀਕ ਆਖਦੀ ਹੈ। ਉਸ ਦਾ ਦਿਲ ਕੀਤਾ ਕਿ ਉਹ ਸ਼ੈਲ ਨੂੰ ਭੈਰੂ ਦੇ ਪੰਜੇ ਤੋਂ ਛੁਡਾ ਦੇਵੇ ਪਰ ਉਸ ਦੀ ਹਿੰਮਤ ਨਹੀਂ ਹੋਈ। ਭੈਰੂ ਬੈਠੇ ਲੋਕਾਂ ਵੱਲ ਮੁੜ ਮੁਖਾਤਬ ਹੋਇਆ, "ਵੇਖਿਆ ਤੁਸੀਂ, ਕਿੰਨਾ ਚਲਾਕ ਹੈ ਇਹ ਪਹਾੜੀਆ, ਕਿਵੇਂ ਗਿਰਗਿਟ ਵਾਂਗ ਰੰਗ ਬਦਲਦਾ ਹੈ, ਮੈਨੂੰ ਗੱਲਾਂ 'ਚ ਲੈ ਕੇ ਧੋਖਾ ਦੇਣਾ ਚਾਹੁੰਦਾ ਹੈ। ਬੱਚੂ ਮੈਂ ਵੀ ਕੱਚੀਆਂ ਗੋਲੀਆਂ ਨਹੀਂ ਖੇਡੀਆਂ, ਲੱਗਦਾ ਏ ਤੂੰ ਮੈਨੂੰ ਪਛਾਣਿਆ ਨਹੀਂ। ਮੇਰਾ ਨਾਂ ਸੁਣ ਕੇ ਵੱਡੀ-ਵੱਡੀ ਸ਼ੈਅ ਥਰ-ਥਰ ਕੰਬਦੀ ਹੈ। ਤੇਰੀ ਹਿੰਮਤ ਕਿਵੇਂ ਹੋਈ ਮੇਰੇ ਇਲਾਕੇ 'ਚ ਪੈਰ ਰੱਖਣ ਦੀ। ਤੇਰੀ ਓਕਾਤ ਹੀ ਕੀ ਹੈ—ਇਹ ਡਰਾਮੇ ਕਰਨੇ ਛੱਡਦੇ......।" ਕਹਿੰਦਿਆਂ-ਕਹਿੰਦਿਆਂ ਭੈਰੂ ਨੇ ਮੁੜ ਜੋਸ਼ ਵਿੱਚ ਆ ਕੇ ਸ਼ੈਲ ਨੂੰ ਸੰਗਲ ਨਾਲ ਰੂੰ ਵਾਂਗ ਪਿੰਜਣਾ ਕਰ ਦਿੱਤਾ। ਫਿਰ ਹਫਦਿਆਂ ਬੋਲਿਆ, "ਛੱਡ ਇਸ ਵਿਚਾਰੀ ਦਾ ਪਿੱਛਾ, ਇਹ ਤਾਂ ਪਹਿਲੋਂ ਹੀ ਦੁੱਖਾਂ ਮਾਰੀ ਹੈ। ਕਿਸੇ ਦੁਸ਼ਮਣ ਦੇ ਘਰ ਜਾ....।"

"ਕਿੱਥੇ ਜਾਵਾਂ ਭੈਰੂ ਬਾਬਾ। ਮੇਰਾ ਕਿਹੜਾ ਟਿਕਾਣਾ ਹੈ। ਇੱਥੇ ਹੀ ਰੁੱਖੀ ਸੁੱਖੀ ਖਾ ਕੇ ਗੁਜ਼ਾਰਾ ਕਰ ਲਵਾਂਗੀ।"

ਤੂੰ ਜਾਂਦਾ ਹੈ ਜਾਂ ਨਹੀਂ। ਮੈਨੂੰ ਗੱਲਾਂ ਨਾਲ ਠੱਗਣ ਦੀ ਕੋਸ਼ਿਸ਼ ਕਿਉਂ ਕਰਦਾ ਹੈਂ।" ਭੈਰੂ ਦੀ ਜਿੰਨੀ ਤੇਜ਼ ਜ਼ਬਾਨ ਚਲਦੀ ਓਨੇ ਹੀ ਤੇਜ਼ ਹੱਥ।

"ਚੰਗਾ ਮੈਂ ਚਲੀ ਜਾਨੀ ਹਾਂ, ਮੈਨੂੰ ਮਾਰਨਾ ਤਾਂ ਛੱਡ।" ਸ਼ੈਲ ਨੇ ਕਿਹਾ।

"ਹਾਂ, ਹੁਣ ਆਇਆ ਨਾ ਸਿੱਧੇ ਰਸਤੇ ਤੇ। ਤੇਰਾ ਤਾਂ ਭੈਰੂ ਨਾਲ ਵਾਹ ਹੀ ਪਹਿਲੀ ਵਾਰੀ ਪਿਆ ਹੈ।" ਭੈਰੂ ਅੰਨ੍ਹੇਵਾਹ ਸੰਗਲ ਸ਼ੈਲ ਦੀ ਪਿੱਠ ਤੇ ਮਾਰੀ ਜਾ ਰਿਹਾ ਸੀ। ਸ਼ੈਲ ਦੀਆਂ "ਹਾਏ .....ਮਾਂ ....ਮੈਨੂੰ.....ਬਚਾ ਲੈ—ਚੀਕਾਂ ਨਾਲ ਕੰਧਾਂ ਵੀ ਕੰਬ ਉੱਠੀਆਂ ਸਨ। ਦਰਦ ਸਿਖਰਾਂ ਤੇ ਪੁੱਜ ਕੇ ਹੁਣ ਦਰਦ ਨਹੀਂ ਸੀ ਰਹਿ ਗਿਆ। ਉਸ ਦੇ ਹੱਥ-ਪੈਰ ਠੰਡੇ ਹੋ ਰਹੇ ਸਨ। ਉਸ ਦੀ ਪਿੱਠ ਤੋਂ ਪਾਟੇ ਸਵੈਟਰ ਦੇ ਨਾਲ ਨਾਲ ਚਮੜੀ ਵੀ ਉੱਧੜ ਗਈ ਸੀ। ਭੈਰੂ ਦੇ ਕਰੂਰ ਪੰਜੇ ਕੁਝ ਢਿੱਲੇ ਹੋਏ। ਨਿਢਾਲ ਹੁੰਦੀ ਸ਼ੈਲ ਨੂੰ ਝਟਕਾ ਦੇ ਕੇ ਉਸਨੇ ਛੱਡ ਦਿੱਤਾ। ਸ਼ੈਲ ਇੱਕ ਪਾਸੇ ਲੁੜਕ ਗਈ। ਭੈਰੂ ਵੀ ਥੱਕੇ ਹੋਏ ਰਾਹੀ ਵਾਂਗ ਧੰਮ ਕਰਕੇ ਪੀੜ੍ਹੇ ਤੇ ਬੈਠ ਗਿਆ।

ਸ਼ੈਲ ਦੀ ਮਾਂ ਗੜਬੀ 'ਚ ਗਰਮਾ-ਗਰਮ ਦੁੱਧ ਰੱਖ ਗਈ। ਭੈਰੂ ਨੇ ਆਪਣੇ ਥੈਲੇ 'ਚੋਂ ਨਿੱਕਾ ਜਿਹਾ ਹੁੱਕਾ ਕੱਢਿਆ। ਫਿਰ ਇੱਕ ਪੋਟਲੀ 'ਚੋਂ ਤੰਮਾਕੂ ਤਲੀ ਤੇ ਧਰ ਕੇ ਦੂਸਰੇ ਹੱਥ ਦੇ ਗੂਠੇ ਨਾਲ ਜ਼ੋਰ ਦੀ ਰਗੜਿਆ। ਨਿੱਕੀ ਜਿਹੀ ਗੋਲੀ ਵੱਟ ਕੇ ਚਿਲਮ ਦੀ ਤਲੀ ਤੇ ਧਰ ਲਿਆ। ਮੁੰਡਾ ਭੇਜ ਕੇ ਉਸਨੇ ਚਿਲਮ ਅੰਗਿਆਰਿਆਂ ਨਾਲ ਭਰ ਲਈ ਤੇ ਹੁੱਕਾ ਗੁੜ-ਗੁੜਾਉਣ ਲੱਗ ਪਿਆ। ਵਿਚਾਲੇ ਹੀ ਉਹ ਗਰਮ ਦੁੱਧ ਦਾ ਸੜ੍ਹਕਾ ਮਾਰਦਾ ਸ਼ੈਲ ਦੀ ਮਾਂ ਨੂੰ ਨਿਰਦੇਸ਼ ਦੇਈ ਜਾਂਦਾ ਸੀ।

"ਮੈਂ ਪਹਾੜੀਏ ਨੂੰ ਸਬਕ ਸਿਖਾ ਦਿੱਤਾ ਏ। ਮੈਂ ਉਸਨੂੰ ਪਿੰਡ ਦੇ ਵਸੇਵੇਂ ਤੇ ਕੀਲ ਆਵਾਂਗਾ। ਕੱਲ੍ਹ ਮੈਥੋਂ ਤਵੀਤ ਲੈ ਜਾਵੀਂ। ਪੰਜ-ਸੱਤ ਕੰਜਕਾਂ ਨੂੰ ਕੱਚਾ ਭੋਜਨ ਕਰਾ ਛੱਡੀਂ। ਆਉਂਦੀ ਸੰਗਰਾਂਦ ਨੂੰ ਦੁੱਖ-ਹਰਨ ਟੋਭੇ ਤੇ ਕੁੜੀ ਨੂੰ ਸ਼ਨਾਨ ਕਰਾ ਲਿਆਵੀਂ। ਘੱਟੋ-ਘੱਟ ਪੰਜ ਭਦਾੜੀਆਂ ਜ਼ਰੂਰ ਭਰੀਂ। ਤੇਰੀ ਕੁੜੀ ਬਿਲਕੁਲ ਠੀਕ ਹੋ ਜਾਵੇਗੀ। ਨੌ-ਬਰ-ਨੌ।" ਸ਼ੈਲ ਦੀ ਮਾਂ ਘੁੰਡ 'ਚ ਹੀ ਆਪਣਾ ਸਿਰ ਹਿਲਾਈ ਜਾਂਦੀ ਸੀ।

ਇਸਤੋਂ ਕੁਝ ਦਿਨਾਂ ਮਗਰੋਂ ਸੂਰਜ ਬੱਦਲਾਂ ਦਾ ਸੀਨਾ ਚੀਰ ਕੇ ਨਿਕਲਿਆ ਸੀ। ਐਤਵਾਰ ਦਾ ਦਿਨ ਸੀ। ਜ਼ਿੰਦਗੀ ਦੇਣ ਵਾਲੀ ਕੋਸੀ-ਕੋਸੀ ਧੁੱਪ ਦਾ ਆਨੰਦ ਮਾਨਣ ਲਈ ਅਮਰ ਖੁੱਲ੍ਹੀ ਖੱਡ ਵੱਲ ਨਿਕਲ ਆਇਆ ਸੀ। ਉਹ ਹਰੀਆਂ-ਭਰੀਆਂ ਪਹਾੜੀਆਂ ਤੇ ਉਡਦੇ ਰੰਗ-ਬਿਰੰਗੇ ਪਰਿੰਦਿਆਂ ਦੀਆਂ ਦਿਲ-ਲੁਭਾਉਂਦੀਆਂ, ਕੰਨਾਂ 'ਚ ਰਸ ਘੋਲਦੀਆਂ ਆਵਾਜ਼ਾਂ ਸੁਨਣ ਵਿੱਚ ਮਸਤ ਸੀ ਕਿ ਉਸ ਕੋਲੋਂ ਸ਼ੈਲ ਤੇ ਉਸਦੀ ਮਾਂ ਲੰਘੇ। ਉਹ ਸੰਗਰਾਂਦ ਦੇ ਮੌਕੇ ਤੇ ਸ਼ੈਲ ਨੂੰ ਭੈਰੂ ਬਾਬਾ ਦੇ ਕਹੇ ਮੁਤਾਬਕ ਬੋਹੜ ਵਾਲੇ ਟੋਭੇ ਤੇ ਅਸ਼ਨਾਨ ਕਰਾਉਣ ਲਈ ਜਾ ਰਹੇ ਸਨ। ਸ਼ੈਲ ਦਾ ਹਾਲ-ਚਾਲ ਪੁੱਛਣ ਮਗਰੋਂ ਅਮਰ ਵੀ ਗੱਲਾਂ ਕਰਦਾ ਕਰਦਾ ਉਹਨਾਂ ਨਾਲ ਚੱਲ ਪਿਆ। ਅਮਰ ਉਸ ਇਲਾਕੇ ਵਿੱਚ ਪਹਿਲੀ ਵਾਰ ਆਇਆ ਸੀ। ਇਸ ਲਈ ਉਸਨੂੰ ਸਾਰਾ ਇਲਾਕਾ ਦੇਖਣ ਦੀ ਰੀਝ ਸੀ। ਪਰ ਮੁਸੀਬਤ ਇਹੀ ਸੀ ਕਿ ਇਹਨਾਂ ਪਥਰੀਲੀਆਂ ਖੱਡਾਂ ਅਤੇ ਉੱਚੇ-ਨੀਵੇਂ ਰਸਤਿਆਂ ਤੇ ਪੈਦਲ ਹੀ ਚਲਿਆ ਜਾ ਸਕਦਾ ਸੀ। ਚੱਲਣ ਤੋਂ ਅਮਰ ਬਹੁਤ ਘਬਰਾਉਂਦਾ ਸੀ। ਉਸ ਨੇ ਬੋਹੜ ਵਾਲਾ ਟੋਭਾ ਵੇਖਣ ਦੀ ਇੱਛਾ ਪ੍ਰਗਟ ਕੀਤੀ ਤਾਂ ਸ਼ੈਲ ਦੀ ਮਾਂ ਨੇ ਝੱਟ ਤਿਆਰ ਹੁੰਦਿਆਂ ਕਿਹਾ, "ਮਾਸਟਰ ਜੀ, ਵੇਖ ਲਓ ਸੱਤ-ਅੱਠ ਕੋਹ ਪੈਦਲ ਚੱਲਣਾ ਪੈਣਾ ਹੈ, ਥੱਕ ਨਾ ਜਾਇਓ।"

"ਕੋਈ ਗੱਲ ਨਹੀਂ, ਮਾਂ ਜੀ, ਤੁਹਾਡੇ ਨਾਲ ਗੱਲਾਂ-ਬਾਤਾਂ ਕਰਦਿਆਂ ਰਸਤਾ ਤੈਅ ਹੋ ਜਾਵੇਗਾ।"

"ਠੀਕ ਏ, ਜਿਵੇਂ ਤੇਰੀ ਮਰਜ਼ੀ ਪੁੱਤਰ।"

ਕੰਡੇ ਵਾਂਗ ਸੁੱਕੇ ਸਰੀਰ ਵਾਲੀ ਸ਼ੈਲ ਦਸ ਪੈਰ ਚੱਲ ਕੇ ਥੱਕ ਜਾਂਦੀ ਸੀ। ਹੱਫ ਜਾਂਦੀ ਤੇ ਪੱਥਰਾਂ ਤੇ ਬੈਠ ਕੇ ਸਾਹ ਲੈਂਦੀ। ਸਰਦੀ ਵਿੱਚ ਵੀ ਉਸਦੇ ਬੁੱਲ੍ਹ ਸੁੱਕਣ ਲੱਗਦੇ। ਕੱਛੂ ਚਾਲੇ ਚਲ ਰਹੇ ਸਨ ਉਹ.....।

"ਸ਼ੈਲ ਦੇ ਇਹ ਕਸਰ ਕਦੋਂ ਤੋਂ ਹੈ ?" ਅਮਰ ਨੇ ਪੁੱਛਿਆ ਤਾਂ ਸ਼ੈਲ ਦੀ ਮਾਂ ਨੇ ਹਥਲੀ ਡੰਗੋਰੀ ਪੱਥਰਾਂ ਤੇ ਟਿਕਾਉਂਦਿਆਂ ਕਹਿਣਾ



ਸ਼ੁਰੂ ਕੀਤਾ, "ਮਾਸਟਰ ਜੀ, ਕੀ ਦੱਸਾਂ। ਉਦੋਂ ਸ਼ੈਲ ਪੰਜਾਂ ਕੁ ਵਰ੍ਹਿਆਂ ਦੀ ਸੀ। ਕੱਦੂ ਵਾਂਗ ਗੋਲ-ਮਟੋਲ। ਦੂਰ ਦੀ ਰਿਸ਼ਤੇਦਾਰੀ 'ਚੋਂ ਇੱਕ ਸੁਹਣੇ-ਸੁਨੱਖੇ ਮੁੰਡੇ ਨਾਲ ਸ਼ੈਲ ਦਾ ਵਿਆਹ ਹੋ ਗਿਆ। ਮੁਕਲਾਵਾ ਅਗਲੇ ਵਰ੍ਹੇ ਹੋਣਾ ਸੀ, ਪਰ ਤਕਦੀਰ ਫੁੱਟ ਗਈ ਸੀ ਸਾਡੀ। ਮੁਕਲਾਵੇ ਤੋਂ ਇੱਕ ਵਰ੍ਹੇ ਪਹਿਲੋਂ ਹੀ ਉਹ ਮੁੰਡਾ ਸੱਪ ਦੇ ਡੰਗਣ ਕਾਰਨ ਰੱਬ ਨੂੰ ਪਿਆਰਾ ਹੋ ਗਿਆ। ਬੜੀ ਫੁੱਟੀ ਕਿਸਮਤ ਹੈ ਇਸ ਕੁੜੀ ਦੀ।"

"ਮਾਸਟਰ ਜੀ, ਇਸ ਅਭਾਗਣ ਨੂੰ ਕਿਸ ਨੇ ਅਪਨਾਉਣਾ ਸੀ। ਸਾਡੇ ਪਹਾੜ 'ਚ ਤਾਂ ਅਜਿਹੀ ਔਰਤ ਦਾ ਪਰਛਾਵਾਂ ਵੀ ਨਹੀਂ ਲੈਂਦੇ।"

"ਸ਼ੈਲ ਦੇ ਹੋਰ ਕਿੰਨੇ ਭੈਣ-ਭਰਾ ਨੇ ?"

"ਦੋ ਭਰਾ ਤੇ ਚਾਰ ਭੈਣਾਂ ਹਨ। ਸਾਰੇ ਵਿਆਹੇ ਗਏ ਨੇ। ਆਪੋ-ਆਪਣੇ ਘਰੀਂ ਸੁਖੀ ਵਸਦੇ ਨੇ। ਬੱਸ ਸ਼ੈਲ ਨੇ ਹੀ ਪਤਾ ਨਹੀਂ ਕੀ ਮਾੜੇ ਕਰਮ ਕੀਤੇ ਸੀ। ਹੁਣ ਘਰ ਦਾ ਸਾਰਾ ਕੰਮ ਇਹੋ ਵੇਖਦੀ ਹੈ। ਇੱਕ ਦਿਨ ਡੰਗਰ ਚਰਾਉਣ ਜੰਗਲ ਗਈ ਸੀ। ਬਸ ਕੋਈ ਐਸੀ-ਵੈਸੀ ਕਰੜੀ ਥਾਂ ਟੱਪ ਆਈ। ਕੋਈ ਸ਼ੈਅ ਮਗਰ ਪੈ ਗਈ। ਇੱਕ ਵਾਰੀ ਤਾਂ ਜੰਗਲ 'ਚੋਂ ਚੁੱਕ ਕੇ ਲਿਆਂਦਾ ਸੀ। ਪਤਾ ਨਹੀਂ ਪਿਛਲੇ ਜਨਮ ਦੇ ਕਿਹੜੇ ਪਾਪ ਕੀਤੇ ਨੇ ਸ਼ੈਲ ਨੇ, ਜਿੰਨ੍ਹਾਂ ਦੀ ਸਜ਼ਾ ਭੁਗਤ ਰਹੀ ਹੈ ਇਸ ਜਨਮ ਵਿੱਚ। ਇਸ ਦਾ ਦੁੱਖ ਦੇਖਿਆ ਨਹੀਂ ਜਾਂਦਾ। ਕਿਵੇਂ ਕੱਟੂਗੀ ਇਹ ਪਹਾੜ ਜਿੱਡੀ ਉਮਰ ?" ਕਹਿੰਦਿਆਂ ਸ਼ੈਲ ਦੀ ਮਾਂ ਡੁਸਕਣ ਲੱਗ ਪਈ ਸੀ। ਚਲਦਿਆਂ, ਰੁਕਦਿਆਂ, ਬਹਿੰਦਿਆਂ-ਖਲੋਂਦਿਆਂ ਆਖਰ ਰਸਤਾ ਮੁੱਕ ਗਿਆ।

ਟੋਭੇ ਤੇ ਮੇਲਾ ਜਿਹਾ ਲੱਗਾ ਸੀ। ਸ਼ੈਲ ਵਰਗੇ ਹੀ ਕਈ ਜੁਆਨ ਇਸਤਰੀਆਂ ਪੁਰਖ ਦੂਰੋਂ-ਦੂਰੋਂ ਉਥੇ ਲਿਆਂਦੇ ਗਏ ਸਨ। ਕੋਈ ਆਪਣਾ ਸਿਰ ਝੁਲਾਈ ਜਾਂਦਾ ਸੀ ਤਾਂ ਕੋਈ ਬੇਤਹਾਸ਼ਾ ਰੋਈ ਜਾਂਦਾ ਸੀ। ਸੇਵਾਦਾਰ ਰੋਗੀਆਂ ਨੂੰ ਧੂਹ ਕੇ ਟੋਭੇ ਵੱਲ ਲਿਜਾਂਦੇ ਸਨ। ਰੋਗੀ ਪਾਣੀ ਕੋਲੋਂ ਡਰਦੇ ਚੀਕਦੇ, ਆਪਣੇ-ਆਪ ਨੂੰ ਛੁਡਾਉਣ ਲਈ ਛਟਪਟਾਉਂਦੇ। ਸੁੱਧ-ਬੁੱਧ ਗੁਆਕੇ ਜ਼ਮੀਨ ਤੇ ਲਿਟਣ ਲੱਗਦੇ। ਮਜ਼ਬੂਤ ਜੁੱਸੇ ਵਾਲੇ ਸੇਵਾਦਾਰ ਉਹਨਾ ਨੂੰ ਘਸੀਟ ਕੇ ਟੋਭੇ ਤਾਈਂ ਲੈ ਜਾਂਦੇ ਤੇ ਧੌਣੋਂ, ਫੜ ਕੇ ਠੰਡੇ ਪਾਣੀ ਵਿੱਚ ਡੁਬਕਣੀ ਲੁਆਉਂਦੇ, ਰੋਗੀ ਨੂੰ ਕਾਬਾ ਛਿੜ ਜਾਂਦਾ। ਉਹ ਪਾਣੀ ਤੋਂ ਡਰ ਕੇ ਇੰਝ ਪਰ੍ਹਾਂ ਭੱਜਦੇ ਜਿਵੇਂ ਪਾਣੀ ਨਹੀਂ ਸਗੋਂ ਅੱਗ ਦੇ ਦਰਿਆ ਵਿੱਚ ਡੁਬੋ ਦਿੱਤਾ ਗਿਆ ਹੋਵੇ। ਇਹ ਸਾਰਾ ਨਜ਼ਾਰਾ ਵੇਖ ਕੇ ਸ਼ੈਲ ਘਬਰਾ ਗਈ। ਜਦੋਂ ਉਸਨੂੰ ਵੀ ਸੇਵਾਦਾਰ ਬਾਹੋਂ ਫੜ ਕੇ ਲੈ ਚੱਲੇ ਤਾਂ ਸ਼ੈਲ ਨੇ ਬੜੀ ਹੀ ਲਚਾਰੀ ਭਰੀ ਨਜ਼ਰ ਨਾਲ ਔਰਤਾਂ 'ਚ ਬੈਠੀ ਆਪਣੀ ਮਾਂ ਨੂੰ ਅਤੇ ਨੇੜੇ ਖੜੋਤੇ ਅਮਰ ਵੱਲ ਵੇਖਿਆ। ਅਮਰ ਨੇ ਮਹਿਸੂਸ ਕੀਤਾ ਜਿਵੇਂ ਕਿਸੇ ਜਾਨਵਰ ਨੂੰ ਹਲਾਲ ਕਰਨ ਲਈ ਲਿਜਾਇਆ ਜਾ ਰਿਹਾ ਹੋਵੇ। ਸ਼ੈਲ ਵੀ ਬੁੜਬੁੜਾਈ, "ਭੈਰੂ ਬਾਬਾ ਦੇ ਸੰਗਲਾਂ ਦੀ ਮਾਰ ਨਾਲ ਮੇਰੀ ਪਿੱਠ ਤੇ ਜ਼ਖਮ ਹੋ ਗਏ ਨੇ। ਪਿੱਠ ਬਹੁਤ ਦੁਖਦੀ ਹੈ। ਮੈਨੂੰ ਬਚਾ ਲਵੋ।" ਅਮਰ ਨੇ ਝੱਟ ਅੱਗੇ ਵਧ ਕੇ ਸੇਵਾਦਾਰ ਨਾਲ ਬਹਾਨਾ ਮਾਰਿਆ, "ਥੋੜੀ ਦੇਰ ਰੁਕ ਜਾਵੋ, ਸ਼ੈਲ ਜੰਗਲ-ਪਾਣੀ ਜਾਣਾ ਚਾਹੁੰਦੀ ਹੈ।" ਸੇਵਾਦਾਰ ਨੇ ਸ਼ੈਲ ਨੂੰ ਛੱਡ ਦਿੱਤਾ।

ਟੋਭੇ ਦੇ ਇੱਕ ਪਾਸੇ ਬੋਹੜ ਹੇਠਾਂ ਮੇਲਾ ਲੱਗਾ ਹੋਇਆ ਸੀ। ਮਿਠਾਈਆਂ, ਖਡੌਣਿਆਂ, ਮੁਨਿਆਰੀ ਆਦਿ ਦੀਆਂ ਦੁਕਾਨਾਂ ਸਜੀਆਂ ਹੋਈਆਂ ਸੀ। ਉਡਨ-ਖਟੋਲੇ 'ਚ ਲੋਕੀ ਝੂਟੇ ਲੈ ਰਹੇ ਸਨ। ਅਮਰ ਤੇ ਸ਼ੈਲ ਮੇਲੇ ਵਿੱਚ ਦਾਖਲ ਹੋ ਗਏ। ਸ਼ੈਲ ਨੂੰ ਇੱਕ ਵੱਡੇ ਜਿਹੇ ਪੱਥਰ ਤੇ ਬਿਠਾ ਕੇ, ਅਮਰ ਗਰਮਾ-ਗਰਮ ਜਲੇਬੀਆਂ ਲੈ ਆਇਆ। ਦੋਹਾਂ ਨੇ ਜਲੇਬੀਆਂ ਖਾਂਦੇ-ਖਾਂਦੇ ਅਣਮੁੱਕ ਗੱਲਾਂ ਕੀਤੀਆਂ। ਬਰਫ ਨਾਲ ਢਕੇ ਪਰਬਤਾਂ ਦੀਆਂ, ਖੇਤਾਂ 'ਚ ਖਿੜੀ ਸਰੋਂ ਦੀਆਂ, ਪਿੰਡ ਦੇ ਮੁੰਡੇ-ਕੁੜੀਆਂ ਦੀਆਂ। ਆਕਾਸ਼ 'ਚ ਉੱਡਦੇ ਆਜ਼ਾਦ ਪੰਛੀਆਂ ਦੀਆਂ। ਫਿਰ ਗੱਲਾਂ ਦੀ ਲੜੀ ਇੱਕ ਦੂਸਰੇ ਬਾਰੇ ਜਾਨਣ ਨਾਲ ਜੁੜ ਗਈ। ਅਮਰ ਦੇ ਹਮਦਰਦੀ ਭਰੇ, ਮਿਲਾਪੜੇ, ਨਿਰਮਲ ਤੇ ਜ਼ਿੰਦਾਦਿਲ ਸੁਭਾਅ ਨੇ ਸ਼ੈਲ ਦਾ ਮਨ ਮੋਹ ਲਿਆ। ਸ਼ੈਲ ਅਮਰ ਦਾ ਹੱਥ ਫੜੀ ਸਾਰਾ ਮੇਲਾ ਘੁੰਮੀ। ਉਹ ਜਿਹੜੀ ਚੀਜ਼ ਤੇ ਨਿਗਾਹ ਰਖਦੀ ਅਮਰ ਝੱਟ ਖਰੀਦ ਦਿੰਦਾ। ਦੋਵੇਂ ਝੂਲੇ 'ਤੇ ਬੈਠੇ। ਝੂਲਾ ਜਦੋਂ ਉਪਰੋਂ ਹੇਠਾਂ ਨੂੰ ਆਉਂਦਾ, ਸ਼ੈਲ ਸਹਿਮ ਜਾਂਦੀ ਤੇ ਅਮਰ ਨੂੰ ਘੁੱਟ ਕੇ ਫੜ ਲੈਂਦੀ।

ਕਾਫੀ ਦੇਰ ਮੇਲਾ ਘੁੰਮ ਕੇ ਜਦੋਂ ਸ਼ੈਲ ਤੇ ਅਮਰ ਪਰਤੇ ਤਾਂ ਸ਼ੈਲ ਦੇ ਸਿਰ ਤੋਂ ਦੁੱਪਟਾ ਹੇਠਾਂ ਢਲਕਿਆ ਹੋਇਆ ਸੀ। ਅੱਖਾਂ 'ਚ ਅਨੋਖੀ ਚਮਕ ਸੀ। ਚਿਹਰੇ ਤੋਂ ਦਰਦ ਤੇ ਥਕਾਣ ਦੀ ਪਿਲੱਤਣ ਗਾਇਬ ਸੀ। ਸਗੋਂ ਤਾਜ਼ਗੀ ਤੇ ਖੁਸ਼ੀ ਦੀ ਦਿਲ ਖਿੱਚਵੀਂ ਭਾਅ ਮਾਰਦੀ ਸੀ। ਸ਼ੈਲ ਨੂੰ ਖੁਸ਼ ਵੇਖ ਕੇ ਉਸ ਦੀ ਮਾਂ ਨੇ ਕਿਹਾ, "ਵੇਖਿਆ ਪੁੱਤਰ, ਕਿੰਨੀ ਕਰਨੀ ਵਾਲੀ ਥਾਂ ਹੈ ਇਹ। ਪਹਿਲੀ ਭਦਾੜੀ ਵਿੱਚ ਹੀ ਸ਼ੈਲ ਨੂੰ ਕਿੰਨਾ ਫਰਕ ਪੈ ਗਿਆ।"

ਅਮਰ ਨੇ ਵੀ ਮਨ ਹੀ ਮਨ ਮੁਸਕਰਾਉਂਦਿਆਂ ਕਿਹਾ, "ਆਹੋ ਮਾਂ ਜੀ, ਤੁਸੀਂ ਠੀਕ ਕਹਿੰਦੇ ਹੋ।"

ਮੁੜਦੇ ਸਮੇਂ ਸ਼ੈਲ ਪੰਛੀਆਂ ਵਾਂਗ ਚਹਿਕਦੀ ਸੀ। ਪੈਰ-ਪੈਰ ਤੇ ਥੱਕ ਕੇ ਬੈਠ ਜਾਣ ਵਾਲੀ ਸ਼ੈਲ ਨੂੰ ਜਿਵੇਂ ਖੰਭ ਲੱਗ ਗਏ ਸਨ। ਗੱਲਾਂ ਕਰਦਿਆਂ ਰਸਤਾ ਪਲਕ ਝਮਕਦਿਆਂ ਹੀ ਮੁੱਕ ਗਿਆ ਸੀ। ਘਰ ਨੇੜੇ ਪੁੱਜੇ ਤਾਂ ਸ਼ੈਲ ਨੇ ਅਮਰ ਦੀਆਂ ਅੱਖਾਂ 'ਚ ਡੁੱਬ ਕੇ ਕਿਹਾ, "ਅਗਲੀ ਭਦਾੜੀ ਤੇ ਵੀ ਸਾਡੇ ਨਾਲ ਚੱਲਿਓ।" ਅੱਖਾਂ ਹੀ ਅੱਖਾਂ 'ਚ ਵਾਅਦਾ ਕਰਕੇ ਅਮਰ ਚੁਬਾਰੇ ਤੇ ਪਰਤ ਆਇਆ। ਦੂਸਰੇ ਹੀ ਦਿਨ ਸ਼ਹਿਰੋਂ ਅਮਰ ਦੇ ਪਿਤਾ ਦਾ ਖਤ ਆ ਗਿਆ। ਜਿਸ ਵਿਚ ਉਹਨਾਂ ਜਲਦੀ ਹੀ ਅਮਰ ਦੀ ਬਦਲੀ ਸ਼ਹਿਰ ਕਰਾਉਣ ਬਾਰੇ ਲਿਖਿਆ ਸੀ। ਅਮਰ ਵੀ ਤੁਰੰਤ ਉੱਤਰ ਲਿਖਣ ਬੈਠ ਗਿਆ— "ਪਾਪਾ ਜੀ, ਫਿਲਹਾਲ, ਮੈਂ ਇਹ ਸਟੇਸ਼ਨ ਛੱਡਣ ਦਾ ਫੈਸਲਾ ਬਦਲ ਲਿਆ ਹੈ।

*ਵਿਗਿਆਨ ਲੋਕ :-*

# ਰੁੱਤਾਂ ਦਾ ਫੇਰ-ਬਦਲ

*ਰਣਧੀਰ ਗਿੱਲਪੱਤੀ*

ਪੰਜਾਬ ਵਿੱਚ ਰਹਿੰਦਿਆਂ ਹੋਇਆਂ ਜੂਨ-ਜੁਲਾਈ ਦੇ ਮਹੀਨਿਆਂ ਵਿੱਚ ਜੇਕਰ ਸਵੈਟਰ, ਜਰਸੀ, ਕੋਟ, ਓਵਰ ਕੋਟ ਆਦਿ ਗਰਮ ਕੱਪੜੇ ਪਹਿਨਣ, ਅੱਗ ਸੇਕਣ ਤੇ ਹੀਟਰ ਲਾ ਕੇ ਕਮਰਿਆਂ ਦੇ ਅੰਦਰ ਸੌਣ ਦੀ ਹਾਲਤ ਬਣ ਜਾਵੇ। ਇਸ ਦੇ ਨਾਲ ਹੀ ਜੇਕਰ ਦਸੰਬਰ ਤੇ ਜਨਵਰੀ ਦੇ ਮਹੀਨਿਆਂ ਵਿੱਚ ਠੰਢੇ ਪਾਣੀ ਨਾਲ ਨਹਾਉਣ, ਕੋਲਡ ਡਰਿੰਕਸ ਪੀਣ, ਆਈਸਕ੍ਰੀਮ ਖਾਣ ਤੇ ਮਕਾਨ ਦੀ ਛੱਤ ਉੱਪਰ ਰਾਤ ਨੂੰ ਕੂਲਰ ਲਾ ਕੇ ਸੌਣ ਦੀ ਨੌਬਤ ਆ ਜਾਵੇ ਤਾਂ ਕੀ ਅੱਜ ਦੀ ਗਰਮੀ ਤੇ ਸਰਦੀ ਦੀਆਂ ਰੁੱਤਾਂ ਕ੍ਰਮਵਾਰ ਸਰਦੀ ਤੇ ਗਰਮੀ ਵਿੱਚ ਬਦਲੀਆਂ ਹੋਈਆਂ ਨਹੀਂ ਮਿਲਣਗੀਆਂ?

ਸ਼ਾਇਦ ਉਪਰੋਕਤ ਕਿਸਮ ਦੀ ਤਬਦੀਲੀ ਦੀ ਤੁਸੀ ਕਦੀ ਕਲਪਨਾ ਵੀ ਨਹੀਂ ਕੀਤੀ, ਇਸ ਲਈ ਰੁੱਤਾਂ ਦੀ ਇਸ ਸਥਾਨ ਬਦਲੀ ਨੂੰ ਤੁਸੀ ਮਹਿਜ਼ ਕਲਪਿਤ ਸੁਪਨਾ ਹੀ ਸਮਝਦੇ ਹੋ। ਤੁਸੀਂ ਪ੍ਰਿਥਵੀ ਦੀ ਵਾਰਸ਼ਿਕ ਗਤੀ ਦੇ ਸਿੱਟੇ ਵਜੋਂ ਬਣਦੀਆਂ ਰੁੱਤਾਂ ਦੀ ਵਿਆਖਿਆ ਕਰਦੇ ਹੋਏ ਦੱਸੋਗੇ ਕਿ ਪੰਜਾਬ ਵਿਚ 'ਹਮੇਸ਼ਾ' ਜੂਨ-ਜੁਲਾਈ (ਜੇਠ-ਹਾੜ) ਦੇ ਮਹੀਨਿਆਂ ਵਿੱਚ ਸਖਤ ਗਰਮੀ ਪੈਂਦੀ ਹੈ ਤੇ ਦਸੰਬਰ-ਜਨਵਰੀ (ਪੋਹ-ਮਾਘ) ਦੇ ਮਹੀਨਿਆਂ ਵਿੱਚ ਲੋਹੜਿਆਂ ਦੀ ਸਰਦੀ। ਇਸ ਲਈ ਗਰਮੀ ਦੇ ਇਹਨਾਂ ਮਹੀਨਿਆਂ ਵਿੱਚ ਅੱਗ ਸੇਕੰਣ ਤੇ ਸਰਦੀ ਦੇ ਮਹੀਨਿਆਂ ਵਿੱਚ ਕੂਲਰ ਲਾਉਣ ਦੀ ਗੱਲ ਟਿਕਾਣਿਓਂ ਹਿੱਲੇ ਦਿਮਾਗ ਦਾ ਫੁਰਨਾ ਹੈ ਜੋ ਮੌਤ ਨੂੰ ਮਾਸੀ ਕਹਿਣ ਦੇ ਤੁਲ ਹੈ।

ਪਰ ਨਹੀਂ ਸਾਹਿਬ, ਪੰਜਾਬ ਵਿੱਚ ਹਮੇਸ਼ਾ ਹੀ ਜੂਨ-ਜੁਲਾਈ ਦੇ ਮਹੀਨਿਆਂ ਵਿੱਚ ਗਰਮੀ ਤੇ ਦਸੰਬਰ-ਜਨਵਰੀ ਦੇ ਮਹੀਨਿਆਂ ਵਿੱਚ ਸਰਦੀ ਨਹੀਂ ਪੈਂਦੀ। ਇਹ ਪੂਰਨ ਸਚਾਈ ਨਹੀਂ ਹੈ। ਸੱਚ ਤਾਂ ਇਹ ਹੈ ਕਿ ਵਰਤਮਾਨ ਸਮੇਂ ਦੇ ਸਖਤ ਗਰਮੀ ਤੇ ਕੜਾਕੇ ਦੀ ਠੰਢ ਵਜੋਂ ਜਾਣੇ ਜਾਂਦੇ ਮਹੀਨੇ ਆਪਣੀ ਥਾਂ ਬਦਲੀ ਕਰਦੇ ਰਹਿੰਦੇ ਹਨ ਭਾਵ ਜੂਨ-ਜੁਲਾਈ 'ਚ ਗਰਮ ਕੱਪੜੇ ਪਹਿਨਣ ਤੇ ਦਸੰਬਰ-ਜਨਵਰੀ ਵਿੱਚ ਕੂਲਰ ਦੀ ਠੰਢੀ ਹਵਾ ਦਾ ਆਨੰਦ ਮਾਨਣ ਦੇ ਹਾਲਾਤ ਬਣਦੇ ਰਹੇ ਹਨ ਅਤੇ ਆਉਣ ਵਾਲੇ ਵਿੱਚ ਵੀ ਬਣਦੇ ਰਹਿਣਗੇ।

ਆਓ, ਉਪਰੋਕਤ ਤੱਥ ਦੀ ਪੜਤਾਲ ਕਰੀਏ। ਆਮ ਤੌਰ ਤੇ ਪ੍ਰਿਥਵੀ ਦੀਆਂ ਦੋ ਗਤੀਆਂ ਦੀ ਗੱਲ ਕੀਤੀ ਜਾਂਦੀ ਹੈ। ਇੱਕ ਇਸਦੇ ਆਪਣੀ ਹੀ ਧੁਰੀ ਦੁਆਲੇ ਘੁੰਮਣ ਦੀ ਦੈਨਿਕ ਗਤੀ, ਜਿਸ ਨਾਲ ਦਿਨ ਰਾਤ ਬਣਦੇ ਹਨ ਅਤੇ ਦੂਜੀ ਸੂਰਜ ਦੁਆਲੇ ਪਰਕਰਮਾ ਕਰਨ ਦੀ ਵਾਰਸ਼ਿਕ ਗਤੀ, ਜਿਸ ਨਾਲ ਰੁੱਤਾਂ ਵਿੱਚ ਤਬਦੀਲੀ ਆਉਂਦੀ ਹੈ। ਵਿਸ਼ੇਸ਼ ਗੱਲ ਇਹ ਹੈ ਕਿ ਪ੍ਰਿਥਵੀ ਸੂਰਜ ਦੇ ਸਾਹਮਣੇ ਆਪਣੇ ਆਪ ਨੂੰ ਲੰਬ ਰੂਪ ਵਿੱਚ ਰੱਖ ਕੇ ਨਹੀਂ ਘੁੰਮਦੀ ਸਗੋਂ ਇਸ ਦੇ ਉੱਤਰੀ ਤੇ ਦੱਖਣੀ ਧਰੁਵਾਂ ਨੂੰ ਮਿਲਾਉਂਦੀ ਫਰਜ਼ੀ ਧੁਰੀ ਆਪਣੇ ਲੰਬ ਤੋਂ ਲਗਭਗ $23\frac{1}{2}$ ਦਰਜੇ ਝੁਕੀ ਰਹਿੰਦੀ ਹੈ। ਇਸ ਹਾਲਤ ਵਿੱਚ ਪਰਿਕਰਮਾ ਕਰਦੀ ਧਰਤੀ ਦੇ ਉੱਤਰੀ ਧਰੁਵ ਦਾ ਝੁਕਾਅ 21 ਮਾਰਚ ਤੋਂ 23 ਸਤੰਬਰ ਤੱਕ ਸੂਰਜ ਵੱਲ ਹੁੰਦਾ ਹੈ ਇਸ ਲਈ ਉੱਤਰੀ ਅਰਧ ਗੋਲੇ ਵਿੱਚ ਇਹ ਗਰਮੀ ਦੀ ਰੁੱਤ ਹੁੰਦੀ ਹੈ। ਇਸ ਤੋਂ ਬਾਅਦ ਵਾਲਾ 6 ਮਹੀਨੇ ਦਾ ਸਮਾਂ ਦੱਖਣੀ ਧਰੁਵ ਸੂਰਜ ਵੱਲ ਰਹਿੰਦਾ ਹੈ ਤੇ ਇਸ ਸਮੇਂ ਦੌਰਾਨ ਦੱਖਣੀ ਅਰਧ ਗੋਲੇ ਵਿੱਚ ਗਰਮੀ ਦੀ ਰੁੱਤ ਹੁੰਦੀ ਹੈ ਜਦੋਂ ਹਰ ਇੱਕ ਅਰਧ ਗੋਲਾ ਗਰਮੀ ਦੀ ਰੁੱਤ ਵਿੱਚੋਂ ਲੰਘ ਰਿਹਾ ਹੁੰਦਾ ਹੈ ਤਾਂ ਉਸ ਸਮੇਂ ਦੂਸਰੇ (ਵਿਰੋਧੀ ਦਿਸ਼ਾ ਵਾਲੇ) ਅਰਧ ਗੋਲੇ ਵਿੱਚ ਸਰਦੀ ਦੀ ਰੁੱਤ ਹੁੰਦੀ ਹੈ ਭਾਵ ਉੱਤਰੀ ਅਰਧ ਗੋਲੇ ਦੇ ਗਰਮ ਮਹੀਨਿਆਂ ਵਿੱਚ ਦੱਖਣੀ ਅਰਧ ਗੋਲੇ ਵਿੱਚ ਸਰਦੀ ਦੀ ਰੁੱਤ ਹੁੰਦੀ ਹੈ ਤੇ ਇਸ ਤੋਂ ਉਲਟ ਦੱਖਣੀ ਅਰਧ ਗੋਲੇ ਦੇ ਗਰਮ ਮਹੀਨੇ ਉੱਤਰੀ ਅਰਧ ਗੋਲੇ ਦੇ ਸਖਤ ਸਰਦੀ ਦੇ ਮਹੀਨੇ ਹੁੰਦੇ ਹਨ ਇਸੇ ਕਰਕੇ ਜੂਨ-ਜੁਲਾਈ ਦੇ ਮਹੀਨਿਆਂ ਵਿੱਚ ਜਦੋਂ ਭਾਰਤ ਵਿੱਚ ਸਖਤ ਗਰਮੀ ਪੈ ਰਹੀ ਹੁੰਦੀ ਹੈ ਤਾਂ ਉਸ ਸਮੇਂ ਆਸਟ੍ਰੇਲੀਆ ਵਿੱਚ ਸਰਦੀ ਦੀ ਰੁੱਤ ਹੁੰਦੀ ਹੈ ਤੇ ਭਾਰਤ ਦੇ ਸਖਤ ਸਰਦੀ ਦੇ ਦਸੰਬਰ-ਜਨਵਰੀ ਮਹੀਨੇ ਆਸਟ੍ਰੇਲੀਆ ਦੇ ਕੜਾਕੇ ਦੀ ਗਰਮੀ ਦੇ ਮਹੀਨੇ ਹਨ। ਇਹ ਇਸ ਕਰਕੇ ਹੈ ਕਿਉਂਕਿ ਭਾਰਤ ਉੱਤਰੀ ਅਰਧ ਗੋਲੇ ਵਿੱਚ ਸਥਿਤ ਹੈ ਜਦ ਕਿ ਆਸਟ੍ਰੇਲੀਆ ਉਲਟ ਦਿਸ਼ਾ 'ਚ ਦੱਖਣੀ ਅਰਧ ਗੋਲੇ ਵਿੱਚ ਆਉਂਦਾ ਹੈ। ਇਸ ਤੋਂ ਇੱਕ ਗੱਲ ਸਪਸ਼ਟ ਹੁੰਦੀ ਹੈ ਕਿ ਦੋਵਾਂ ਅਰਧ ਗੋਲਿਆਂ ਵਿੱਚ ਇੱਕ ਦੂਜੇ ਤੋਂ ਉਲਟ ਰੁੱਤਾਂ ਨੂੰ ਪ੍ਰਿਥਵੀ ਦੀ ਧੁਰੀ ਦਾ ਇੱਕ ਪਾਸੇ ਨੂੰ ਝੁਕਾਅ ਹੋਣਾ ਹੀ ਨਿਸ਼ਚਿਤ ਕਰਦਾ ਹੈ। ਜੇਕਰ ਧੁਰੀ ਦਾ ਇਹ ਝੁਕਾਅ ਵਰਤਮਾਨ ਹਾਲਤ ਨਾਲੋਂ ਉਲਟ ਦਿਸ਼ਾ ਵੱਲ ਬਣ ਜਾਵੇ ਤਾਂ ਨਿਸ਼ਚੇ ਹੀ ਦੋਵਾਂ ਅਰਧ ਗੋਲਿਆਂ ਵਿੱਚ ਰੁੱਤਾਂ ਵੀ ਉਲਟ ਜਾਣਗੀਆਂ। ਪਰ ਕੀ ਪ੍ਰਿਥਵੀ ਦੀ ਧੁਰੀ ਦਾ ਇਸ ਤਰ੍ਹਾਂ ਕਰਵਟ ਬਦਲਣਾ ਸੰਭਵ ਹੈ ?

ਖਗੋਲ ਵਿਗਿਆਨੀ ਕਈ ਦਹਾਕੇ ਪਹਿਲਾ ਪ੍ਰਿਥਵੀ ਦਾ ਇੱਕ ਹੋਰ ਭੇਦ ਜਾਣ ਗਏ ਸਨ। ਪ੍ਰਿਥਵੀ, ਆਪਣੀਆਂ ਦੈਨਿਕ ਗਤੀ ਕਰਦੀ ਹੈ। ਇਹ ਆਪਣੀ ਧੁਰੀ ਦੇ ਦੁਆਲੇ ਘੁੰਮਦੀ ਤੇ



ਨਾਲ-ਨਾਲ ਸੂਰਜ ਦੀ ਪਰਿਕਰਮਾ ਕਰਦੀ ਹੋਈ ਲਗਾਤਾਰ ਡੋਲਦੀ ਹੋਈ ਚਲਦੀ ਹੈ। ਇਹ ਆਪਣੇ ਸਿਖਰ (Top) ਨੂੰ ਕੁਝ ਇਸ ਤਰ੍ਹਾਂ ਘੁਮਾਉਂਦੀ ਹੋਈ ਚਲਦੀ ਹੈ ਜਿਵੇਂ ਫਰਸ਼ ਤੇ ਘੁੰਮ ਰਿਹਾ ਕੋਈ ਲਾਟੂ ਆਪਣੇ ਸਿਖਰ ਨੂੰ ਇਧਰ ਉਧਰ ਡੁਲਾਉਂਦਾ ਹੋਇਆ ਚਲਦਾ ਹੈ। ਇਸ ਡੋਲਣ ਕਰਕੇ ਪ੍ਰਿਥਵੀ ਦੀ ਧੁਰੀ ਲੰਬ ਤੋਂ ਹਮੇਸ਼ਾ ਹੀ $23\frac{1}{2}$ ਦਰਜੇ ਝੁਕੀ ਹੋਈ ਨਹੀਂ ਰਹਿੰਦੀ ਜਿਵੇਂ ਕਿ ਆਮ ਸਕੂਲੀ ਪਾਠ ਪੁਸਤਕਾਂ ਵਿੱਚ ਦਰਸਾਇਆ ਗਿਆ ਹੁੰਦਾ ਹੈ। ਸਗੋਂ ਧਰਤੀ ਆਪਣੀ ਧੁਰੀ ਨੂੰ ਲਗਾਤਾਰ ਲੰਬ ਵੱਲ ਸਰਕਾਉਂਦੀ ਹੈ ਤੇ ਫਿਰ ਇੱਕ ਸਮਾਂ ਅਜਿਹਾ ਆਉਂਦਾ ਹੈ ਜਦੋਂ ਧੁਰੀ ਪੂਰੀ ਤਰ੍ਹਾਂ ਲੰਬ ਦੇ ਅਨੁਰੂਪ ਹੋ ਜਾਂਦੀ ਹੈ। ਇਸ ਤੋਂ ਬਾਅਦ ਧੁਰੀ ਲੰਬ ਤੋਂ ਪਹਿਲੇ ਝੁਕਾਅ ਦੀ ਉਲਟ ਦਿਸ਼ਾ ਵੱਲ ਝੁਕਣ ਲੱਗਦੀ ਹੈ ਤੇ ਇਸ ਪਾਸੇ ਵੀ $23\frac{1}{2}$ ਦਰਜੇ ਤੱਕ ਝੁਕ ਜਾਂਦੀ ਹੈ। ਇਸ ਤਰ੍ਹਾਂ ਲੰਬ ਦੇ ਦੋਵੇਂ ਪਾਸੇ $23\frac{1}{2}$ ਦਰਜੇ ਤੱਕ ਦੇ ਝੁਕਾਵਾਂ ਵਿਚਕਾਰ ਘੁਮਦੀ ਹੋਈ ਧਰਤੀ ਦਾ ਸਿਖਰ ਡੋਲਦਾ ਰਹਿੰਦਾ ਹੈ ਜੋ ਕੁੱਲ $(23\frac{1}{2}+23\frac{1}{2})$ 47 ਦਰਜੇ ਦਾ ਸਫਰ ਤਹਿ ਕਰਦਾ ਹੈ। ਹੁਣ ਵਾਲੀ ਲੱਗਭੱਗ $23\frac{1}{2}$ ਦਰਜੇ ਇੱਕ ਪਾਸੇ ਝੁਕਾਅ ਵਾਲੀ ਸਥਿਤੀ ਤੋਂ ਧੁਰੀ ਲੰਬ ਦੇ ਦੂਜੇ ਪਾਸੇ $23\frac{1}{2}$ ਦਰਜੇ ਦੇ ਝੁਕਾਅ ਵਾਲੀ ਸਥਿਤੀ ਤੱਕ ਜਾ ਕੇ ਫਿਰ ਵਾਪਸ ਮੁੜਨ ਲਗਦੀ ਹੈ। ਇਹ ਕਿਰਿਆ ਲਗਾਤਾਰ ਚਲਦੀ ਰਹਿੰਦੀ ਹੈ।

ਲੰਬ ਦੇ ਇੱਕ ਪਾਸੇ $23\frac{1}{2}$ ਡਿਗਰੀ ਦੇ ਝੁਕਾਅ ਤੋਂ ਲੰਬ ਦੇ ਦੂਸਰੇ ਪਾਸੇ $23\frac{1}{2}$ ਡਿਗਰੀ ਤੱਕ ਝੁਕਣ ਤੱਕ 47 ਦਰਜੇ ਦਾ ਸਫਰ ਪ੍ਰਿਥਵੀ 13000 ਸਾਲਾਂ ਵਿੱਚ ਪੂਰਾ ਕਰਦੀ ਹੈ। ਫਿਰ ਉਸ ਤੋਂ ਅਗਲੇ 13000 ਸਾਲਾਂ ਵਿੱਚ ਇਹ ਆਪਣੀ ਪਹਿਲੀ ਪੁਜੀਸ਼ਨ ਵਿੱਚ ਪਰਤਦੀ ਹੈ। ਇਸ ਦਾ ਅਰਥ ਹੈ ਕਿ ਧਰਤੀ ਹਰ 26000 ਸਾਲਾਂ ਵਿੱਚ ਫਿਰ ਪਹਿਲੀ ਪੁਜੀਸ਼ਨ ਵਿੱਚ ਆ ਜਾਂਦੀ ਹੈ।

13000 ਸਾਲਾਂ ਵਿੱਚ 47 ਦਰਜੇ ਦਾ ਸਫਰ ਸਾਨੂੰ ਭਾਵੇਂ ਬਹੁਤ ਮੰਦ ਚਾਲ ਵਾਲਾ ਲਗਦਾ ਹੈ। ਪਰ ਧਰੁਵ-ਮਾਪਣ ਵਿਗਿਆਨ ਅਨੁਸਾਰ, ਪ੍ਰਿਥਵੀ ਦੇ ਆਕਾਰ ਤੇ ਘੁੰਮਣ ਦੀ ਰਫਤਾਰ ਨੂੰ ਦੇਖਦਿਆਂ ਹੋਇਆਂ, ਡੋਲਣ ਦੀ ਇਹ ਰਫਤਾਰ ਬਹੁਤ ਛੜੱਪੇ ਭਰਪੂਰ ਹੈ। ਪ੍ਰਿਥਵੀ ਦਾ ਉੱਤਰੀ ਧਰੁਵ ਜੋ ਅੱਜ ਕੱਲ੍ਹ ਲਗਭਗ ਧਰੂ-ਤਾਰੇ ਦੀ ਦਿਸ਼ਾ ਵੱਲ ਹੈ, ਹਰ 24 ਘੰਟਿਆਂ ਵਿੱਚ ਤਕਰੀਬਨ 10 ਫੁੱਟ ਪਰ੍ਹੇ ਹਟ ਰਿਹਾ ਹੈ। ਇਸ ਦਾ ਅਰਥ ਹੈ ਕਿ ਉੱਤਰੀ ਧਰੁਵ ਹਮੇਸ਼ਾ ਨਾ ਤਾਂ ਧਰੂ-ਤਾਰੇ ਵੱਲ ਰਿਹਾ ਹੈ ਤੇ ਨਾ ਹੀ ਹੁਣ ਰਹੇਗਾ। ਅਸਲ ਵਿੱਚ ਪ੍ਰਿਥਵੀ ਦੇ ਉੱਤਰੀ ਧਰੁਵ ਦੀ ਹੁਣ ਵਾਲੀ ਪੁਜੀਸ਼ਨ ਧਰੂ-ਤਾਰੇ ਵੱਲ ਸੇਧਿਤ ਹੈ। ਪ੍ਰੰਤੂ ਲੰਬ ਤੋਂ ਉਲਟ ਦਿਸ਼ਾ ਵਿਚ ਝੁਕਿਆ ਹੋਇਆ ਇਹ ਧਰੁਵ ਵੇਗਾ ਤਾਰੇ ਵੱਲ ਸੇਧਤ ਹੋਵੇਗਾ ਜਾਂ ਇਉਂ ਕਹਿ ਲਈਏ ਕਿ ਉੱਤਰੀ ਧਰੁਵ ਦੀ ਦਿਸ਼ਾ 13000 ਸਾਲ ਪਹਿਲਾਂ ਵੇਗਾ ਤਾਰੇ ਵੱਲ ਸੀ ਤੇ ਹੋਰ 13000 ਸਾਲ ਬਾਅਦ ਵੀ ਇਹ ਵੇਗਾ ਤਾਰੇ ਵੱਲ ਹੀ ਹੋਵੇਗੀ। ਇਸੇ ਧਰੁਵ ਦੀ ਧਰੂ-ਤਾਰੇ ਵੱਲ ਦੀ ਹੁਣ ਵਾਲੀ ਪੁਜੀਸ਼ਨ 26000 ਸਾਲਾਂ ਬਾਅਦ ਆਵੇਗੀ।

ਹੁਣ ਜ਼ਰਾ ਰੁੱਤਾਂ ਦੀ ਤਬਦੀਲੀ ਵਾਲੀ ਸਥਿਤੀ ਦੀ ਗੱਲ ਵੱਲ ਮੁੜਿਆ ਜਾਵੇ। ਪ੍ਰਿਥਵੀ ਦੀ ਉੱਪਰ ਜਿਕਰ ਕੀਤੀ ਡਗਮਗਾ ਕੇ ਘੁੰਮਣ ਵਾਲੀ ਹਾਲਤ ਤੋਂ ਪਤਾ ਲਗਦਾ ਹੈ ਕਿ ਪ੍ਰਿਥਵੀ ਦੀ ਧੁਰੀ ਦਾ ਝੁਕਾਅ ਹਮੇਸ਼ਾ ਹੀ ਇੱਕ ਪਾਸੇ ਬਣਿਆ ਨਹੀਂ ਰਹਿੰਦਾ। ਅੱਜ ਤੋਂ 13000 ਸਾਲ ਬਾਅਦ ਤੱਕ ਇਹ ਧੁਰੀ ਲੰਬ ਦੇ ਦੂਜੇ ਪਾਸੇ (ਵਰਤਮਾਨ ਦਿਸ਼ਾ ਤੋਂ ਉਲਟ ਦਿਸ਼ਾ) ਵੱਲ ਲਗਭਗ $23\frac{1}{2}$ ਦਰਜੇ ਤੱਕ ਝੁਕ ਗਈ ਹੋਵੇਗੀ। ਇਸ ਲਈ ਉਸ ਸਥਿਤੀ ਵਿੱਚ ਜੂਨ-ਜੁਲਾਈ ਦੇ ਮਹੀਨਿਆਂ ਵਿੱਚ ਸੂਰਜ ਵੱਲ ਉੱਤਰੀ ਧਰੁਵ ਦੀ ਬਜਾਏ ਦੱਖਣੀ ਧਰੁਵ ਝੁਕਿਆ ਹੋਵੇਗਾ। ਇਸ ਹਾਲਤ ਵਿੱਚ ਉੱਤਰੀ ਅਰਧ ਗੋਲੇ ਵਿੱਚ ਸਥਿਤ ਪੰਜਾਬ ਵਿੱਚ ਇਹਨਾਂ ਮਹੀਨਿਆਂ ਵਿੱਚ ਸਖਤ ਸਰਦੀ ਪੈ ਰਹੀ ਹੋਵੇਗੀ। ਇਸਦੇ ਨਾਲ ਹੀ ਦਸੰਬਰ-ਜਨਵਰੀ ਦੇ ਮਹੀਨਿਆਂ ਵਿੱਚ ਹੁਣ ਵਾਲੀ ਹਾਲਤ ਤੋਂ ਉਲਟ ਉੱਤਰੀ ਧਰੁਵ ਦਾ ਝੁਕਾਅ ਸੂਰਜ ਵੱਲ ਹੋਵੇਗਾ। ਇਸ ਲਈ ਇਹਨਾਂ ਮਹੀਨਿਆਂ ਵਿੱਚ ਲੂਹ ਸੁੱਟਣ ਵਾਲੀ ਗਰਮੀ ਪੈ ਰਹੀ ਹੋਵੇਗੀ। ਰੁੱਤਾਂ ਦੀ ਇਹ ਸਥਿਤੀ-ਬਦਲੀ ਹਰ 26000 ਸਾਲ ਦੇ ਗੇੜ ਨਾਲ ਬਦਲਦੀ ਰਹੇਗੀ। ਇਸ ਤੋਂ ਸਪਸ਼ਟ ਹੈ ਕਿ ਪੰਜਾਬ ਵਿੱਚ 13000 ਸਾਲ ਪਹਿਲਾ ਜੂਨ-ਜੁਲਾਈ ਦੇ ਮਹੀਨਿਆਂ ਵਾਲੇ ਸਮੇਂ ਵਿੱਚ ਸਰਦੀ ਤੇ ਦਸੰਬਰ-ਜਨਵਰੀ ਦੇ ਮਹੀਨਿਆਂ ਦੇ ਸਮੇਂ ਵਿੱਚ ਗਰਮੀ ਪੈਂਦੀ ਰਹੀ ਹੈ ਤੇ ਇਹ ਸਥਿਤੀ 13000 ਸਾਲ ਬਾਅਦ ਫਿਰ ਆਏਗੀ।

ਉਪਰੋਕਤ ਵਿਚਾਰ ਚਰਚਾ ਤੋਂ ਸਹਿਜੇ ਹੀ ਇਹ ਹਿਸਾਬ ਲਾਇਆ ਜਾ ਸਕਦਾ ਹੈ ਕਿ ਪ੍ਰਿਥਵੀ ਦੀਆਂ ਡੋਲਣਾ ਵਿਚਕਾਰ ਜਦ ਇਸ ਦੀ ਧੁਰੀ ਲਗਭਗ ਲੰਬ ਰੂਪ ਵਿੱਚ ਹੋਵੇਗੀ ਤਾਂ ਇਸ ਹਾਲਤ ਵਿੱਚ ਪੰਜਾਬ ਸਮੇਤ ਹੋਰ ਸਾਰੇ ਖਿੱਤਿਆਂ ਵਿੱਚ ਰੁੱਤ ਸਾਰਾ ਸਾਲ ਲਗਭਗ ਇੱਕੋ ਜਿਹੀ ਹੀ ਰਹੇਗੀ। ਕੁਦਰਤੀ ਗੱਲ ਹੈ ਕਿ ਬਦਲਦੀਆਂ ਰੁੱਤਾ ਦੇ ਨਾਲ ਨਾਲ ਫਸਲ ਦੀ ਬਿਜਾਈ ਤੇ ਕਟਾਈ ਆਦਿ ਦੇ ਸਮਿਆ ਵਿੱਚ ਵੀ ਤਬਦੀਲੀਆਂ ਆਉਂਦੀਆਂ ਰਹਿਣਗੀਆਂ।

*ਜੀਵਨੀ –*

# ਅਲੈਗਜ਼ੈਂਡਰ ਗ੍ਰਾਹਮ ਬੈੱਲ

*ਅਵਤਾਰ ਗੋਂਦਾਰਾ*

ਅਜੋਕੀ ਤੇਜ਼ ਰਫਤਾਰ ਜ਼ਿੰਦਗੀ 'ਚ ਟੈਲੀਫੋਨ ਨੇ ਆਪਣੀ ਲੋੜ ਸਥਾਪਿਤ ਕਰ ਲਈ ਹੈ। ਪਾਨ ਵਾਲੇ ਤੋਂ ਲੈ ਕਿ 'ਵੱਡੇ ਬੰਦਿਆਂ ਦੇ ਦਫਤਰਾਂ ਤਕ ਫੋਨ ਦੀ ਟਨ ਟਨ ਸੁਣੀ ਜਾ ਸਕਦੀ ਹੈ। ਹਜ਼ਾਰਾਂ ਮੀਲ ਸਮੁੰਦਰੋਂ ਪਾਰ ਬੈਠੇ ਰਿਸ਼ਤੇਦਾਰਾਂ ਦੋਸਤਾਂ ਨਾਲ ਫੋਨ ਤੇ ਗੱਲ ਕਰਦਿਆ ਦੂਰੀਆਂ ਦਾ ਅਹਿਸਾਸ ਅਲੋਪ ਹੋ ਜਾਂਦਾ ਹੈ। ਇਸ ਅਦਭੁੱਤ ਜੰਤਰ ਦੀ ਕਾਢ ਕੱਢਣ ਵਾਲਾ ਅਲੈਗਜ਼ੈਂਡਰ ਗ੍ਰਾਹਮ ਬੈੱਲ ਸੀ। ਇਸ ਲਾਭਦਾਇਕ ਖੋਜ ਲਈ ਉਸ ਲੰਮੀ ਘਾਲਣਾ ਘਾਲੀ। ਤਜਰਬੇ ਕੀਤੇ। ਬਾਅਦ ਵਿੱਚ ਥਾਮਸ ਅਲਵਾ ਐਡੀਸਨ ਨੇ ਇਸ ਵਿੱਚ ਕਾਫੀ ਵਾਧੇ ਅਤੇ ਸੁਧਾਈਆਂ ਕੀਤੀਆਂ। ਟੈਲੀਫੋਨ ਦੀ ਖੋਜ ਦੀ ਕਹਾਣੀ ਵੀ ਕਾਫੀ ਦਿਲਚਸਪ ਹੈ।

2 ਜੂਨ 1857 ਨੂੰ ਗ੍ਰਾਹਮ ਬੈੱਲ ਆਪਣੇ ਸਹਾਇਕ ਥਾਮਸ ਵਾਟਸਨ ਨਾਲ ਆਪਣੀ ਪ੍ਰਯੋਗਸ਼ਾਲਾ 'ਚ ਕੰਮ ਕਰ ਰਿਹਾ ਸੀ। ਉਹ, ਇੱਕੋ ਵੇਲੇ, ਇੱਕੋ ਤਾਰ ਰਾਹੀ ਕਈ ਟੈਲੀਗ੍ਰਾਫ ਸਿਗਨਲ ਭੇਜ ਰਹੇ ਸਨ। ਤਜਰਬੇ ਕਰਦਿਆਂ, ਬੈੱਲ ਦੇ ਮਨ ਵਿੱਚ ਤਾਰ ਰਾਹੀ ਆਵਾਜ਼ ਭੇਜਣ ਦੀ ਗੱਲ ਸੁੱਝੀ। ਇੱਕ ਦਿਨ ਬੈੱਲ ਟੈਲੀਗ੍ਰਾਫ ਰਿਸੀਵਰ ਉੱਪਰ ਇੱਕ ਕਮਰੇ ਵਿੱਚ ਕੰਮ ਕਰ ਰਿਹਾ ਸੀ। ਜਦੋਂ ਕਿ ਵਾਟਸਨ ਦੂਸਰੇ ਕਮਰੇ ਵਿੱਚ। ਬੈੱਲ ਨੇ ਰਿਸੀਵਰ ਰਾਹੀਂ ਕੁਝ ਸੁਣਨ ਦੀ ਕੋਸ਼ਿਸ਼ ਕੀਤੀ। ਜਦੋਂ ਤਾਰ ਵਿੱਚ ਕੰਬਣੀ ਬੰਦ ਹੋ ਗਈ ਤਾਂ ਵਾਟਸਨ ਨੇ ਉਂਗਲਾਂ ਨਾਲ ਠੱਕ ਠੱਕ ਕਰਕੇ ਤਾਰ ਵਿੱਚ ਆਵਾਜ਼ ਪੈਦਾ ਕੀਤੀ। ਇਹ ਆਵਾਜ਼ ਬੈੱਲ ਨੇ ਸੁਣ ਲਈ। ਇਸ ਤੇ ਉਸ ਨੂੰ ਚਾਅ ਚੜ੍ਹ ਗਿਆ ਤੇ ਉਹ ਆਵਾਜ਼ ਸੁਣਨ ਵਾਲੀ ਗੱਲ ਦੱਸਣ ਲਈ ਭੱਜ ਕੇ ਦੂਸਰੇ ਕਮਰੇ ਵਿੱਚ ਵਾਟਸਨ ਕੋਲ ਗਿਆ। ਇਸ ਤੋਂ ਬਾਅਦ ਉਨ੍ਹਾਂ ਨੇ ਹੋਰ ਤਜਰਬੇ ਕੀਤੇ। ਬੈੱਲ ਨੇ ਟੈਲੀਫੋਨ ਤੇ ਪਹਿਲੀ ਵਾਰ ਇਹ ਸ਼ਬਦ ਕਹੇ, "ਵਾਟਸਨ, ਵਾਟਸਨ, ਉਰ੍ਹੇ ਆ, ਮੈਨੂੰ ਤੇਰੀ ਲੋੜ ਐ।" ਇਸ ਵਿੱਚ ਕੁਝ ਸੁਧਾਈਆਂ ਕਰਕੇ 1876 ਵਿੱਚ ਬੈੱਲ ਨੇ ਇਸ ਨੂੰ ਪੇਟੈਂਟ ਕਰਵਾਇਆ। ਕੁਝ ਸਾਲ ਮਗਰੋਂ ਉਸ ਨੇ ਬੈੱਲ ਟੈਲੀਫੋਨ ਕੰਪਨੀ ਚਾਲੂ ਕੀਤੀ।

ਬੈੱਲ ਸਕਾਟਲੈਂਡ ਵਿੱਚ 3 ਮਾਰਚ 1847 ਨੂੰ ਪੈਦਾ ਹੋਇਆ। ਉਸ ਦਾ ਪਾਲਣ ਪੋਸ਼ਣ ਬਾਲਟਨ ਵਿੱਚ ਹੋਇਆ। 25 ਵਰ੍ਹਿਆਂ ਦੀ ਉਮਰ 'ਚ ਬੈੱਲ ਨੇ ਗੂੰਗੇ ਤੇ ਬੋਲੇ ਬੱਚਿਆਂ ਨੂੰ ਪੜ੍ਹਾਉਣ ਲਈ ਬੋਸਟਨ ਵਿੱਚ ਸਕੂਲ ਖੋਲ੍ਹਿਆ। ਵਿਹਲ ਦੇ ਪਲਾਂ 'ਚ ਉਹ ਅਜਿਹੇ ਔਜ਼ਾਰਾਂ ਦੀ ਖੋਜ ਤੇ ਕੰਮ ਕਰਦਾ ਜੋ ਬੋਲਿਆਂ ਦੇ ਕੰਮ ਆ ਸਕਣ। ਬੇਸ਼ੱਕ ਉਹ ਅਜਿਹੇ ਔਜ਼ਾਰ ਵਿਕਸਿਤ ਕਰਨ ਵਿੱਚ ਕਾਮਯਾਬ ਨਾ ਹੋਇਆ ਪਰੰਤੂ ਇਸ ਦਿਸ਼ਾ ਵਿੱਚ ਕੀਤੇ ਤਜਰਬਿਆਂ ਨੇ ਟੈਲੀਫੋਨ ਦੀ ਕਾਢ ਵਿੱਚ ਸਹਾਇਤਾ ਕੀਤੀ।

ਟੈਲੀਫੋਨ ਦੀ ਕਾਢ ਤੋਂ ਪਹਿਲਾਂ, ਜਦੋਂ ਬੈੱਲ ਮੁਢਲੇ ਤਜਰਬੇ ਕਰ ਰਿਹਾ ਸੀ, ਉਹ ਟੈਲੀਗ੍ਰਾਫੀ ਦੇ ਖੇਤਰ ਦੇ ਮਾਹਿਰ ਥਾਮਸ ਵਾਟਸਨ ਨੂੰ ਮਿਲਿਆ। ਉਹਨਾਂ ਦੀ ਦੋਸਤੀ ਹੋ ਗਈ ਜੋ ਬੈੱਲ ਲਈ ਕਾਫੀ ਲਾਹੇਵੰਦੀ ਰਹੀ।

ਕਾਮਯਾਬ ਟੈਲੀਫੋਨ ਯੰਤਰ ਦੀ ਈਜਾਦ ਕਰਨ ਬਾਅਦ, ਬੈੱਲ ਨੇ ਇਸ ਦਾ ਕਾਫੀ ਮੁਲਕਾਂ ਵਿੱਚ ਪ੍ਰਦਰਸ਼ਨ ਕੀਤਾ। ਇਉਂ ਉਹ ਸੰਸਾਰ ਪ੍ਰਸਿੱਧ ਹੋ ਗਿਆ। 1877 ਵਿੱਚ ਬੈੱਲ ਦਾ ਵਿਆਹ ਹੋ ਗਿਆ ਤੇ ਜੋੜੀ ਆਪਣੇ ਨਾਲ ਇੱਕ ਟੈਲੀਫੋਨ ਸੈੱਟ ਲੈ ਕੇ ਗਈ। ਹਫਤੇ ਦੇ ਹਨੀਮੂਨ ਬਾਅਦ ਜਦੋਂ ਉਹ ਵਾਪਸ ਆਏ ਤਾਂ ਹਾਊਸ ਆਫ ਕਾਮਨਜ਼ ਦੇ ਵਰਾਂਡੇ ਵਿੱਚ ਇੱਕ ਫੋਨ ਲਾਇਆ ਗਿਆ। ਇਸ ਥਾਂ ਤੋਂ ਸੰਸਾਰ ਦੀ ਕਾਰਵਾਈ ਦੀਆਂ ਖਬਰਾਂ ਅਖਬਾਰ ਨੂੰ ਜਾਣ ਲੱਗੀਆਂ। ਪਹਿਲੀ ਪੱਕੀ ਟੈਲੀਫੋਨ ਲਾਈਨ 1877 ਦੇ ਨਵੰਬਰ ਵਿੱਚ ਬਰਲਿਨ ਵਿੱਚ ਖਿੱਚੀ ਗਈ। ਜਦੋਂ 1878 ਵਿੱਚ ਬੈੱਲ ਅਮਰੀਕਾ ਗਏ ਤਾਂ ਉਸਨੇ ਦੱਸਿਆ ਕਿ ਟੈਲੀਫੋਨ ਐਕਸਚੇਂਜ ਸਥਾਪਤ ਕੀਤੇ ਜਾ ਚੁੱਕੇ ਹਨ। ਥਾਮਸ ਅਲਵਾ ਐਡੀਸਨ ਨੇ ਟੈਲੀਫੋਨ ਵਿੱਚ ਕਾਫੀ ਵਾਧੇ ਕੀਤੇ।

1915 ਵਿੱਚ ਟੈਲੀਫੋਨ ਵਿਵਸਥਾ ਇਸ ਕਦਰ ਉੱਨਤ ਹੋ ਗਈ ਸੀ ਕਿ ਸਮੁੰਦਰ ਵਿੱਚ 34000 ਮੀਲ ਲੰਮੀ ਲਾਈਨ ਖਿੱਚੀ ਗਈ। ਨਿਊਯਾਰਕ ਤੋਂ ਬੈੱਲ ਇਸ ਦੇ ਉਦਘਾਟਨ ਲਈ ਬੁਲਾਇਆ ਗਿਆ। ਬੈੱਲ ਨੇ ਕਿਹਾ ਕਿ ਉਦਘਾਟਨ ਵੇਲੇ ਲਾਈਨ ਦੇ ਦੂਸਰੇ ਸਿਰੇ ਤੇ ਵਾਟਸਨ ਹੋਣਾ ਚਾਹੀਦਾ ਹੈ। ਬੈੱਲ ਨੇ ਪਹਿਲਾਂ ਵਾਂਗ ਉਹੀ ਸ਼ਬਦ ਦੁਹਰਾਏ, "ਵਾਟਸਨ, ਵਾਟਸਨ, ਇੱਥੇ ਆਓ, ਮੈਨੂੰ ਥੋੜੀ ਲੋੜ ਹੈ।" ਇਸ ਦੇ ਜੁਆਬ ਵਿੱਚ ਵਾਟਸਨ ਦੇ ਹਾਸੇ ਦੀ ਆਵਾਜ਼ ਸੁਣਾਈ ਦਿੱਤੀ, "ਸ੍ਰੀ ਮਾਨ ਜੀ, ਇਸ ਵੇਲੇ ਮੈਂ ਤੁਹਾਡੇ ਕੋਲ ਨਹੀਂ ਆ ਸਕਦਾ ਕਿਉਂ ਕਿ ਮੈਂ ਥੋੜੇ ਕੋਲੋਂ ਏਨੀ ਦੂਰ ਹਾਂ

(ਬਾਕੀ ਸਫਾ 15 ਤੇ)



##  ਖਬਰ ਹੈ ਕਿ....... 

*ਬਰਨਾਲਾ* : (ਇਕ ਫਰਵਰੀ) ਵਿਗਿਆਨਕ ਯੁੱਗ ਵਿੱਚ ਤੇ ਤਰਕਸ਼ੀਲਾਂ ਦੇ ਕਾਫੀ ਪ੍ਰਚਾਰ ਅਤੇ ਵਹਿਮਾਂ-ਭਰਮਾਂ ਨੂੰ ਦੂਰ ਕਰਨ ਦੇ ਬਾਵਜੂਦ ਅਜੇ ਵੀ ਲੋਕ ਪਾਖੰਡੀਆਂ ਦੇ ਸ਼ਿਕਾਰ ਹੋ ਰਹੇ ਹਨ। ਨਾ ਕੇਵਲ ਪਾਖੰਡੀ ਸਾਧਾਂ ਤੇ ਤੰਤਰੀਆਂ ਪਾਸ ਇਕੱਠੇ ਹੁੰਦੇ ਹਨ, ਸਗੋਂ ਕਈ ਵਾਰ ਦੁਖਦਾਇਕ ਘਟਨਾਵਾਂ ਵੀ ਵਾਪਰਦੀਆਂ ਹਨ। ਅਜਿਹੀ ਹੀ ਇੱਕ ਸੂਚਨਾ ਪਿੰਡ ਸੱਦੋਵਾਲ ਤੋਂ ਮਿਲੀ ਹੈ।

ਪਛੜਕੇ ਮਿਲੀ ਜਾਣਕਾਰੀ ਅਨੁਸਾਰ ਪਿੰਡ ਕੈਂਡ ਦਾ 30 ਸਾਲਾ ਬਲਬੀਰ ਸਿੰਘ ਉਰਫ ਬੀਰਾ ਕੁਝ ਦਿਮਾਗੀ ਤਣਾਓ ਵਿੱਚ ਰਹਿ ਰਿਹਾ ਸੀ। ਇਲਾਜ ਹਿੱਤ ਆਪਣੇ ਨਾਨਕਾ ਪਿੰਡ ਸੱਦੋਵਾਲ ਵਿੱਚ ਪੁੱਜ ਗਿਆ। ਉੱਥੇ ਕੁਝ ਮਹੀਨਿਆਂ ਤੋਂ ਇੱਕ ਸਾਧ ਆਇਆ ਹੋਇਆ ਸੀ ਜਿਸਨੇ ਪਿੰਡ ਦੇ ਸਿਵਿਆਂ 'ਚ ਡੇਰਾ ਲਾਇਆ ਹੋਇਆ ਸੀ। ਉਹ ਭੂਤ ਪ੍ਰੇਤ ਕੱਢਣ ਦੇ ਦਾਅਵੇ ਕਰਦਾ ਸੀ ਸੋ ਬਲਬੀਰ ਸਿੰਘ ਉਸ ਪਾਸ ਚਲਿਆ ਗਿਆ। ਇੱਕ ਰਾਤ ਸਾਧ ਨੇ ਰੱਸਿਆਂ ਨਾਲ ਬੰਨ੍ਹ ਕੇ ਉਸ ਦੇ ਸਰੀਰ ਉਪਰ ਚਿਮਟੇ ਅਤੇ ਸਲਾਖਾਂ ਗਰਮ ਕਰਕੇ ਲਾਉਣੇ ਸ਼ੁਰੂ ਕਰ ਦਿੱਤੇ ਅਤੇ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ।

ਅਗਲੀ ਸਵੇਰ ਜਦੋਂ ਪਿੰਡ ਦੇ ਸ਼ਰਧਾਲੂ ਗਏ ਤਾਂ ਸਾਧ ਗਾਇਬ ਸੀ। ਉਨ੍ਹਾਂ ਨੂੰ ਰਜਾਈਆਂ ਵਿੱਚ ਕਿਸੇ ਬੰਦੇ ਦੇ ਹੋਣ ਦਾ ਭੁਲੇਖਾ ਪਿਆ। ਦੇਖਣ ਤੇ ਉਹ ਬਲਬੀਰ ਉਰਫ ਬੀਰੇ ਦੀ ਲਾਸ਼ ਨਿਕਲੀ। ਬਾਅਦ ਵਿੱਚ ਪਿੰਡ ਵਾਲਿਆਂ ਨੇ ਪੁਲੀਸ ਨੂੰ ਇਤਲਾਹ ਕੀਤੀ।

*(ਅੱਜ ਦੀ ਅਵਾਜ਼ )*

**ਜਿੱਥੇ ਜੰਮਦੀਆਂ ਬੱਚੀਆਂ ਨੂੰ ਅੱਖ ਵੀ ਪੁੱਟਣ ਨਹੀ ਦਿੱਤੀ ਜਾਂਦੀ:**

ਪਟਨਾ (ਚੌਧਰੀ) : ਬਿਹਾਰ ਵਿੱਚ ਹਰ ਸਾਲ ਹਜ਼ਾਰਾਂ ਨਵ-ਜੰਮੀਆ ਬੱਚੀਆਂ ਨੂੰ ਮਾਰ ਦਿੱਤਾ ਜਾਂਦਾ ਹੈ। ਖਾਸ ਕਰਕੇ ਉੱਚ ਜਾਤਾਂ ਵਿੱਚ ਇਹ ਰੁਝਾਨ ਸਭ ਤੋਂ ਵੱਧ ਹੈ। ਇਹ ਪ੍ਰਗਟਾਵਾ ਉਨ੍ਹਾਂ ਦਾਈਆਂ ਤੋਂ ਹੋਇਆ ਹੈ ਜੋ ਬੱਚੇ ਦੇ ਜਨਮ ਦੌਰਾਨ ਮਾਂ ਤੇ ਬੱਚੇ ਦੀ ਦੇਖਭਾਲ ਕਰਦੀਆ ਹਨ।

ਹਾਲ ਹੀ ਵਿੱਚ ਕੀਤੇ ਗਏ ਇੱਕ ਸਰਵੇਖਣ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਇਕੱਲੇ ਕਟਿਹਾਰ ਜ਼ਿਲ੍ਹੇ ਵਿੱਚ ਹਰ ਸਾਲ 200 ਨਵ-ਜੰਮੀਆਂ ਬੱਚੀਆਂ ਦੀ ਹੱਤਿਆ ਕਰ ਦਿੱਤੀ ਜਾਂਦੀ ਹੈ।

ਇੱਕ ਦਾਈ ਨੇ ਦੱਸਿਆ, ਜੇ ਬੱਚੀ ਦਾ ਪਿਤਾ ਇਹ ਕਹਿ ਦੇਵੇ "ਖਲਾਸ ਕਰ ਦੋ" (ਕਤਲ ਕਰ ਦਿਓ) ਤਾਂ ਅਸੀ ਉਸ ਨੂੰ ਖਤਮ ਕਰ ਦਿੰਦੀਆਂ ਹਾਂ। ਇਸ ਬਦਲੇ ਸਾਡੀ ਬਣਦੀ ਫੀਸ 20 ਰੁਪਏ ਵੀ ਨਹੀ ਦਿੱਤੀ ਜਾਂਦੀ।

ਬੱਚੀਆਂ ਬਾਰੇ ਇੱਕ ਰਿਪੋਰਟ ਤੋਂ ਪਤਾ ਲੱਗਾ ਹੈ ਕਿ ਇਹ ਰੁਝਾਨ ਰਾਜਪੂਤਾਂ ਵਿੱਚ ਵਧੇਰੇ ਹੈ। ਹੁਣ ਇਹ ਭੂਮੀਹਾਰਾਂ, ਬ੍ਰਾਹਮਣਾਂ, ਕਾਯਮਬਸ, ਯਾਦਵ ਅਤੇ ਕੁਝ ਅਨੁਸੂਚਿਤ ਜਾਤਾਂ ਵਿੱਚ ਵੀ ਪੈਦਾ ਹੋ ਗਿਆ ਹੈ। ਤਾਮਿਲਨਾਡੂ ਵਿੱਚ ਵੀ ਇਹ ਰੁਝਾਨ ਬਹੁਤ ਜ਼ਿਆਦਾ ਹੈ। ਉਥੇ ਪਹਿਲਾਂ ਇਹ ਸਿਰਫ ਗੋਡਰ ਜਾਤੀ ਵਿੱਚ ਹੀ ਹੁੰਦਾ ਸੀ, ਪਰ ਹੁਣ ਸਾਰੀਆਂ ਜਾਤੀਆਂ ਵਿੱਚ ਫੈਲ ਗਿਆ ਹੈ।

60 ਸਫਿਆਂ ਦੀ ਰਿਪੋਰਟ ਵਿੱਚ ਕਿਹਾ ਗਿਆ ਹੈ ਕਿ ਬਿਹਾਰ ਵਿੱਚ ਨਵ-ਜੰਮੀਆਂ ਬੱਚੀਆ ਦੀ ਹੱਤਿਆ ਦਾਈਆਂ ਵੱਲੋਂ ਉਹਨਾਂ ਦੇ ਮਾਪਿਆ ਦੇ ਕਹਿਣ ਤੇ ਕੀਤੀ ਜਾਂਦੀ ਹੈ। ਜਦ ਕਿ ਤਾਮਿਲਨਾਡੂ ਵਿੱਚ ਇਹ ਹੱਤਿਆਵਾਂ ਉਹਨਾਂ ਦੇ ਰਿਸ਼ਤੇਦਾਰਾਂ ਵਲੋਂ ਕੀਤੀਆਂ ਜਾਂਦੀਆਂ ਹਨ। ਇਸ ਦਾ ਮੁਖ ਕਾਰਣ ਆਰਥਿਕਤਾ ਹੈ। ਇੱਕ ਉੱਚੀ ਜਾਤੀ ਦੇ ਪਿਓ ਦਾ ਕਹਿਣਾ ਹੈ ਕਿ ਬੱਚੀ ਦੇ ਦਹੇਜ ਲਈ ਦੋ-ਤਿੰਨ ਲੱਖ ਦੀ ਲੋੜ ਪੈਂਦੀ ਹੈ।

*(ਸਾਡਾ ਦੇਸ਼)*

**ਸਾਧ ਦੀ 'ਦਵਾਈ' ਨਾਲ ਦੋ ਭਰਾਵਾਂ ਦੀ ਮੌਤ –**

ਕਾਗਰਾ : (ਮਾਰਚ 28) ਪੁਲੀਸ ਦੀ ਇਤਲਾਹ ਮੁਤਾਬਿਕ ਪੁਰਾਣਾ ਮਟੌਰ ਵਿਖੇ, ਸਾਧ ਦੀ ਦੁਆਈ ਨਾਲ ਦੋ ਭਰਾਵਾ ਦੀ ਮੌਤ ਹੋ ਗਈ ਹੈ। ਦੋਨੋਂ ਭਰਾ ਪੋਲੀਓ ਦੇ ਮਰੀਜ਼ ਸਨ ਅਤੇ ਚੱਲਣ-ਫਿਰਨ ਤੋਂ ਆਹਰੀ ਸਨ। ਉਹਨਾਂ ਦਾ ਪਿਓ ਖਾਜੀਆਂ ਪਿੰਡ ਦੇ ਸਾਧ ਰਾਮਨੰਦ ਕੋਲ ਗਿਆ, ਜਿਸਨੇ ਦੋਨੋਂ ਭਰਾਵਾ ਲਈ ਇੱਕ ਦੁਆਈ ਦਿੱਤੀ। ਦੁਆਈ ਲੈਣ ਤੋਂ ਬਾਅਦ ਦੋਹਾਂ ਭਰਾਵਾਂ ਨੇ ਉਲਟੀਆ ਕੀਤੀਆ ਤੇ ਬਾਅਦ ਵਿੱਚ ਮਰ ਗਏ। ਗੁੱਸੇ 'ਚ ਆਏ ਪਿੰਡ ਦੇ ਲੋਕਾਂ ਨੇ ਸਾਧੂ ਨੂੰ ਝੰਬ ਸੁੱਟਿਆ। ਪੁਲਿਸ ਨੇ ਕੇਸ ਦਰਜ ਕਰਕੇ ਸਾਧ ਨੂੰ ਹਿਰਾਸਤ ਵਿੱਚ ਲੈ ਲਿਆ ਹੈ।

*(ਦੀ ਟ੍ਰਿਬਿਊਨ)*

# ਰੱਬ ਵਿਰੁੱਧ ਬਗਾਵਤ ਕਰਨ ਦੀ ਲੋੜ

*ਖੁਸ਼ਵੰਤ ਬਰਗਾੜੀ*

ਪ੍ਰਮਾਤਮਾ ਦੀ ਹੋਂਦ ਨੂੰ ਪ੍ਰਮਾਣਿਤ ਲਈ ਇਹ ਤਰਕ ਦਿੱਤਾ ਜਾਂਦਾ ਹੈ ਕਿ ਐਨੇ ਵੱਡੇ ਸੰਸਾਰ ਨੂੰ ਚਲਾਉਣ ਲਈ ਕੋਈ ਸ਼ਕਤੀ ਜ਼ਰੂਰ ਹੈ। ਆਖਰਕਾਰ ਸੰਸਾਰ ਤੇ ਸਾਰੇ ਕੁਝ ਦੀ ਉਤਪਤੀ ਕਿਸੇ ਸਿਰਜਣਹਾਰ ਦੀ ਹੋਂਦ ਤੋਂ ਬਿਨ੍ਹਾਂ ਨਹੀ ਹੋਈ ਹੋਵੇਗੀ। ਆਦਿ ਮਨੁੱਖ ਜਦੋਂ ਥੋੜ੍ਹਾ ਬਹੁਤ ਵਿਕਸਿਤ ਹੋਇਆ ਹੋਵੇਗਾ ਤਾਂ ਉਸਦੇ ਦਿਮਾਗ ਵਿੱਚ ਆਸੇ ਪਾਸੇ ਦੀਆਂ ਚੀਜ਼ਾਂ ਦੇਖ ਕੇ ਇਹ ਸਵਾਲ ਜ਼ਰੂਰ ਉੱਠਿਆ ਹੋਵੇਗਾ ਕਿ ਇਹ ਸਾਰੀਆਂ ਕਿਵੇਂ ਬਣੀਆਂ, ਉਦੋਂ ਹੀ ਕੁਝ ਲੋਕਾਂ ਨੇ ਦੇਵੀ ਦੇਵਤਿਆਂ ਅਤੇ ਪ੍ਰਮਾਤਮਾ ਦੀ ਕਲਪਨਾ ਕੀਤੀ। ਇਹੀ ਲੋਕ ਅੱਗੇ ਜਾ ਕੇ ਬ੍ਰਾਹਮਣ, ਪ੍ਰੋਹਿਤ ਅਤੇ ਧਰਮ ਗੁਰੂ ਆਦਿ ਬਣੇ ਅਤੇ ਮਨੁੱਖ ਦੇ ਮਨ ਵਿੱਚ ਉਠਦੇ ਸਵਾਲਾਂ ਨੂੰ ਪ੍ਰਮਾਤਮਾ ਦੇ ਇਰਦ ਗਿਰਦ ਉਲਝਾਉਂਦੇ ਹੋਏ ਬਾਕੀ ਲੋਕਾਂ ਉਪਰ ਆਪਣੀ ਸਰਦਾਰੀ ਕਾਇਮ ਕਰ ਗਏ। ਵੇਦਾਂ ਵਿੱਚ ਅਲੱਗ-ਅਲੱਗ ਕੁਦਰਤੀ ਹਾਲਤਾਂ ਲਈ ਵੱਖਰੇ-ਵੱਖਰੇ ਦੇਵਤਿਆਂ ਦੀ ਹੋਂਦ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਧਰਮ ਗੁਰੂਆਂ ਨੇ ਹਰੇਕ ਕੁਦਰਤੀ ਘਟਨਾ ਲਈ ਗੈਬੀ ਸ਼ਕਤੀ ਨੂੰ ਜਿੰਮੇਵਾਰ ਠਹਿਰਾਇਆ ਅਤੇ ਉਹਨਾਂ ਘਟਨਾਵਾਂ ਤੋਂ ਹੋਣ ਵਾਲੇ ਨੁਕਸਾਨ ਤੋਂ ਬਚਾਅ ਲਈ ਸਬੰਧਿਤ ਦੇਵਤਿਆਂ ਨੂੰ ਪ੍ਰਸੰਨ ਰੱਖਣ ਦੀ ਪ੍ਰੇਰਨਾ ਦਿੱਤੀ। ਮਿਸਾਲ ਦੇ ਤੌਰ ਤੇ ਪਾਣੀ ਦਾ ਦੇਵਤਾ ਵਰੁਣ ਹੈ। ਮੀਂਹ ਘੱਟ ਜਾਂ ਵੱਧ ਪੈਂਦਾ ਹੈ ਤਾ ਵਰੁਣ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਝੱਖੜ-ਤੂਫਾਨ ਚਲਦੇ ਹਨ ਤਾਂ ਵਾਯੂ ਦੇਵਤਾ ਨੂੰ ਖੁਸ਼ ਕਰਨ ਲਈ ਕਿਹਾ ਜਾਂਦਾ ਹੈਂ। ਅਗਨੀ, ਇੰਦਰ, ਯਮ, ਕੁਬੇਰ, ਅਸ਼ਵਿਨੀ ਆਦਿ ਦੇਵਤਿਆਂ ਦੀ ਹੋਂਦ ਵੀ ਇਸੇ ਤਰ੍ਹਾਂ ਹੀ ਹੈ। ਜਦੋਂ ਇਹਨਾਂ ਨਾਲ ਕੰਮ ਨਾ ਚੱਲਿਆ ਤਾਂ ਅੰਤ ਵਿੱਚ ਪ੍ਰਮਾਤਮਾ ਦੀ ਕਲਪਨਾ ਕੀਤੀ ਜੋ ਇਹਨਾਂ ਸਾਰੇ ਦੇਵਤਿਆਂ ਤੋਂ ਉੱਪਰ ਹੈ ਅਤੇ ਸਾਰੇ ਦੇਵਤੇ ਇਸ ਦੀ ਇੱਛਾ ਅਨੁਸਾਰ ਚਲਦੇ ਹਨ। ਪ੍ਰਮਾਤਮਾ ਦੇ ਰੂਪ ਵਿੱਚ ਧਰਮ ਗੁਰੂਆਂ ਦੇ ਹੱਥ ਅਜਿਹਾ ਸਿੱਕਾ ਆ ਗਿਆ ਜੋ ਕਿ ਅਜੋਕੇ ਯੁੱਗ ਵਿੱਚ ਵੀ ਪੂਰੇ ਧੜੱਲੇ ਨਾਲ ਚੱਲ ਰਿਹਾ ਹੈ। ਵਰਤਮਾਨ ਯੁੱਗ ਵਿੱਚ ਚਾਰੇ ਪਾਸੇ ਤੇਜੀ ਨਾਲ ਉੱਨਤੀ ਕਰਨ ਦੇ ਬਾਵਜੂਦ ਵੀ ਪ੍ਰਮਾਤਮਾ ਦਾ ਅੰਧਵਿਸ਼ਵਾਸ਼ ਜਿਉਂ ਦਾ ਤਿਉਂ ਕਾਇਮ ਹੈ। ਜਦੋਂ ਕਦੇ ਵਿਚਾਰਕਾਂ ਨੇ ਪ੍ਰਮਾਤਮਾ ਦੀ ਹੋਂਦ ਨੂੰ ਨਕਾਰਿਆ ਵੀ ਹੈ ਤਾਂ ਉਹਨਾਂ ਲੋਕਾਂ ਨੂੰ ਜੜ੍ਹੋਂ ਖਤਮ ਕਰਨ ਲਈ ਧਰਮ ਗੁਰੂਆ ਨੇ ਜੀਅ ਤੋੜ ਕੋਸ਼ਿਸ਼ਾਂ ਕੀਤੀਆਂ। ਪਹਿਲੀ ਮਿਸਾਲ ਚਾਰਵਾਕ ਦੀ ਹੀ ਲੈ ਲਓ। ਚਾਰਵਾਕ ਨੇ ਸਭ ਤੋਂ ਪਹਿਲਾਂ ਕਿਹਾ ਕਿ ਪ੍ਰਮਾਤਮਾ ਨਾਂ ਦੀ ਕੋਈ ਚੀਜ਼ ਨਹੀਂ ਹੈ ਅਤੇ ਨਾ ਹੀ ਕੋਈ ਪਰਲੋਕ ਹੈ। ਜੋ ਕੁਝ ਹੈ ਮਨੁੱਖ ਹੀ ਹੈ ਅਤੇ ਜਿਉਂਦੇ ਜੀਅ ਹੈ। ਵੇਦ ਸ਼ਾਸਤਰ ਤਾਂ ਪੰਡਤਾਂ ਨੇ ਆਪਣੇ ਸੁਆਰਥ ਲਈ ਲਿਖੇ ਹਨ। ਚਾਰਵਾਕ ਦੇ ਸਿਧਾਂਤ ਸਿੱਧੇ ਤੇ ਸਰਲ ਸਨ। ਪ੍ਰੰਤੂ ਬ੍ਰਾਹਮਣਾਂ ਨੇ ਮਿਲ ਕੇ ਉਸ ਦਾ ਅੰਨ੍ਹਾ ਵਿਰੋਧ ਕੀਤਾ ਉਸਦੇ ਦੁਆਰਾ ਰਚੇ ਗਏ ਸਾਰੇ ਗ੍ਰੰਥ ਸੜਵਾ ਦਿੱਤੇ। ਇਸੇ ਕਾਰਨ ਉਸ ਦੇ ਸਬੰਧ ਵਿੱਚ ਬਹੁਤ ਹੀ ਅਧੂਰੀ ਜਾਣਕਾਰੀ ਮਿਲਦੀ ਹੈ ਉਸਦੇ ਸਿਰਫ ਕੁਝ ਸੂਤਰ ਮਿਲਦੇ ਹਨ ਅਤੇ ਇਹ ਸੂਤਰ ਇੰਨੇ ਅਰਥਪੂਰਣ ਹਨ ਕਿ ਉਹ ਅੱਜ ਵੀ ਸਾਡੇ ਲਈ ਬਹੁਤ ਮੁੱਲਵਾਨ ਹਨ।

ਪ੍ਰਮਾਤਮਾ ਦੀ ਹੋਂਦ ਨੂੰ ਨਕਾਰਣ ਵਾਲਾ ਦੂਜਾ ਵਿਅਕਤੀ ਮਹਾਤਮਾ ਬੁੱਧ ਸੀ। ਬੁੱਧ ਨੇ ਪਹਿਲੀ ਵਾਰ ਕਿਹਾ ਕਿ ਅਸੀਂ ਜੋ ਵੀ ਦੁੱਖ-ਸੁੱਖ ਹੰਢਾਉਂਦੇ ਹਾਂ ਉਸ ਦੇ ਜ਼ਿੰਮੇਵਾਰ ਅਸੀਂ ਖੁਦ ਹੀ ਹਾਂ। ਕੋਈ ਪ੍ਰਮਾਤਮਾ ਨਹੀਂ ਹੈ ਜੋ ਤੁਹਾਡੇ ਦੁੱਖ-ਸੁੱਖ ਦਾ ਫੈਸਲਾ ਕਰਦਾ ਹੋਵੇ। ਕਿਉਂਕਿ ਮਹਾਤਮਾ ਬੁੱਧ ਰਾਜੇ ਦਾ ਲੜਕਾ ਸੀ ਇਸ ਲਈ ਬੁੱਧ ਦੇ ਵਿਚਾਰਾਂ ਨੂੰ ਖਤਮ ਕਰਨਾ ਆਸਾਨ ਨਹੀ ਸੀ। ਹਾਲਾਂਕਿ ਬੁੱਧ ਦੀ ਮੌਤ ਜ਼ਹਿਰ ਦੇਣ ਕਾਰਨ ਹੋ ਗਈ ਸੀ ਪਰ ਫਿਰ ਵੀ ਉਸ ਦੇ ਵਿਚਾਰਾਂ ਦੇ ਬਹੁਤ ਸਾਰੇ ਲੋਕ ਧਾਰਨੀ ਬਣ ਚੁੱਕੇ ਸਨ। ਇਸ ਸਮੇਂ ਬ੍ਰਾਹਮਣਾਂ ਨੇ ਚਲਾਕੀ ਤੋਂ ਕੰਮ ਲਿਆ ਅਤੇ ਬੁੱਧ ਨੂੰ ਅਵਤਾਰ ਐਲਾਨ ਕੇ ਉਸ ਨੂੰ ਭਗਵਾਨ ਬਣਾ ਦਿੱਤਾ। ਹਿੰਦੂ ਗਰੰਥਾਂ ਵਿੱਚ ਬੁੱਧ ਦਾ ਉਲੇਖ ਵਿਸ਼ਨੂੰ ਦੇ ਨੌਵੇਂ ਅਵਤਾਰ ਦੇ ਰੂਪ ਵਿੱਚ ਮਿਲਦਾ ਹੈ। ਇਸ ਤਰ੍ਹਾਂ ਦਾ ਪ੍ਰਚਾਰ ਬੁੱਧ ਧਰਮ ਦੇ ਮੂਲ ਉਦੇਸ਼ ਨੂੰ ਖਤਮ ਕਰਨ ਲਈ ਸਹਾਇਕ ਸਿੱਧ ਹੋਇਆ। ਬ੍ਰਾਹਮਣਾਂ ਨੇ ਪ੍ਰਮਾਤਮਾ ਦੇ ਸਭ ਤੋਂ ਵੱਡੇ ਵਿਰੋਧੀ ਨੂੰ ਹੀ ਪ੍ਰਮਾਤਮਾ ਦੇ ਰੂਪ ਵਿੱਚ ਸਥਾਪਿਤ ਕਰਕੇ ਆਪਣੇ ਮਨੋਰਥ ਵਿੱਚ ਸਫਲਤਾ ਪ੍ਰਾਪਤ ਕੀਤੀ।

ਹਜ਼ਾਰਾਂ ਸਾਲਾਂ ਤੋਂ ਪ੍ਰਮਾਤਮਾ ਦੀ ਕਾਲਪਨਿਕ ਸੱਤਾ ਦਾ ਪ੍ਰਚਾਰ ਇਸ ਪ੍ਰਕਾਰ ਕੀਤਾ ਜਾਂਦਾ ਹੈ ਕਿ ਵੱਡੇ ਵੱਡੇ ਹੋਣਹਾਰ ਵਿਚਾਰਕ, ਵਿਗਿਆਨਕ ਅਤੇ ਬੁੱਧੀਜੀਵੀ ਵੀ ਇਸ ਉੱਪਰ ਬਿਨ੍ਹਾਂ ਵਿਚਾਰਿਆਂ ਵਿਸ਼ਵਾਸ਼ ਕਰ ਲੈਂਦੇ ਹਨ। ਇਸ ਸਬੰਧ ਵਿੱਚ ਪ੍ਰਚਲਿਤ ਵਿਸ਼ੇਸ਼ਤਾਈਆਂ ਵਿੱਚੋਂ ਕੁਝ ਇਸ ਤਰ੍ਹਾਂ ਹਨ -

ਕਿਹਾ ਜਾਂਦਾ ਹੈ ਕਿ ਪ੍ਰਮਾਤਮਾ ਸਾਰੇ ਪ੍ਰਾਣੀਆਂ ਨਾਲ ਪਿਤਾ



ਦੇ ਸਮਾਨ ਪਿਆਰ ਕਰਦਾ ਹੈ। ਸਵਾਲ ਉੱਠਦਾ ਹੈ ਕਿ ਜਦੋਂ ਪ੍ਰਮਾਤਮਾ ਸਭ ਦਾ ਪਿਤਾ ਹੈ ਅਤੇ ਆਪਣੀ ਸੰਤਾਨ ਨਾਲ ਸਮਾਨ ਪਿਆਰ ਕਰਦਾ ਹੈ ਤਾਂ ਸਮਾਜ ਦੇ ਕੁਝ ਲੋਕ ਸੁਖੀ ਤੇ ਕੁਝ ਦੁਖੀ ਕਿਉਂ ਦਿਖਾਈ ਦਿੰਦੇ ਹਨ। ਜੇਕਰ ਉਹ ਸਰਵ-ਸ਼ਕਤੀਮਾਨ ਹੈ ਤਾਂ ਉਹ ਆਪਣੀ ਸ਼ਕਤੀ ਦੀ ਵਰਤੋਂ ਲੋਕਾਂ ਦੇ ਦੁੱਖ, ਕਸ਼ਟ, ਰੋਗ ਅਤੇ ਦੁਰਘਟਨਾਵਾਂ ਨੂੰ ਰੋਕਣ ਲਈ ਕਿਉਂ ਨਹੀ ਕਰਦਾ। ਭੁਚਾਲਾਂ ਅਤੇ ਹੜ੍ਹਾਂ ਨੂੰ ਕਿਉਂ ਨਹੀਂ ਰੋਕਦਾ ਜਿਸ ਨਾਲ ਪ੍ਰਮਾਤਮਾ ਦੀ ਸੰਤਾਨ ਅਣਆਈ ਮੌਤ ਮਰ ਜਾਂਦੀ ਹੈ।

ਦੁੱਖ, ਸੁੱਖ, ਰੋਗ ਅਤੇ ਸੰਕਟ ਨੂੰ ਅਧਿਆਤਮਵਾਦੀ ਮਨੁੱਖ ਦੇ ਕਰਮਾਂ ਦਾ ਫਲ ਦਸਦੇ ਹਨ। ਜੇਕਰ ਇਹ ਸੱਚ ਹੈ ਤਾਂ ਦੋ-ਤਿੰਨ ਮਹੀਨੇ ਦੇ ਬੱਚੇ ਨੇ ਕਿਹੜਾ ਬੁਰਾ ਕੰਮ ਕੀਤਾ ਹੁੰਦਾ ਹੈ ਕਿ ਉਹ ਜੰਮਦਾ ਹੀ ਬਿਮਾਰ ਰਹਿਣ ਲੱਗ ਪੈਂਦਾ ਹੈ। ਜੇਕਰ ਇਹ ਵੀ ਮੰਨ ਲਿਆ ਜਾਵੇ ਕਿ ਇਹ ਪਿਛਲੇ ਕਰਮਾਂ ਦਾ ਫਲ ਹੈ ਤਾਂ ਇਹ ਕਿੱਥੋਂ ਦਾ ਨਿਆਂ ਹੈ ਕਿ ਅਪਰਾਧ ਤਾਂ ਅੱਜ ਕਰੋ ਅਤੇ ਸਾਬਤ ਵੀ ਹੋ ਜਾਵੇ ਪਰ ਸਜ਼ਾ ਮਿਲੇ ਅਗਲੇ ਜਨਮ ਵਿੱਚ। ਸਧਾਰਨ ਅਦਾਲਤਾਂ ਵਿੱਚ ਵੀ ਅਪਰਾਧੀ ਦੇ ਅਪਰਾਧ ਸਾਬਿਤ ਹੋ ਜਾਣ ਤੇ ਉਸੇ ਵੇਲੇ ਹੀ ਸਜ਼ਾ ਸੁਣਾ ਦਿੱਤੀ ਜਾਂਦੀ ਹੈ। ਫਿਰ ਪ੍ਰਮਾਤਮਾ ਤਾਂ ਸਰਵ-ਸ਼ਕਤੀਮਾਨ ਹੈ ਅਤੇ ਸਭ ਕੁਝ ਜਾਣਦਾ ਹੁੰਦਾ ਹੈ ਤਾਂ ਫਿਰ ਕਿਉ ਪਾਪ ਕਰਨ ਵਾਲੇ ਨੂੰ ਤੁਰੰਤ ਸਜ਼ਾ ਨਹੀ ਦਿੰਦਾ। ਕਿਉਂ ਚੋਰੀ ਕਰਨ ਲੱਗੇ ਚੋਰ ਦੀਆਂ ਅੱਖਾਂ ਅੰਨ੍ਹੀਆਂ ਨਹੀਂ ਹੁੰਦੀਆਂ। ਕਿਉ ਔਰਤਾਂ ਤੇ ਜ਼ੁਲਮ ਕਰਨ ਵਾਲਿਆਂ ਦੇ ਹੱਥ ਨਹੀਂ ਟੁੱਟਦੇ। ਜਦ ਪ੍ਰਮਾਤਮਾ ਸਾਰਾ ਕੁਝ ਕਰਨ ਦੇ ਸਮਰੱਥ ਹੈ ਤਾਂ ਉਹ ਕਿਉਂ ਨਹੀ ਕਰਦਾ। ਅਧਿਆਤਮਵਾਦੀਆਂ ਦੀ ਇਹ ਧਾਰਨਾ ਵੀ ਕਰਮਫਲ ਦੇ ਸਿਧਾਂਤ ਨੂੰ ਅਣਉਚਿਤ ਠਹਿਰਾਉਂਦੀ ਹੈ। ਜਿਸ ਦੇ ਅਨੁਸਾਰ ਜੋ ਕੁਝ ਵੀ ਹੁੰਦਾ ਹੈ ਉਹ ਸਭ ਪ੍ਰਮਾਤਮਾ ਦੀ ਮਰਜ਼ੀ ਨਾਲ ਹੁੰਦਾ ਹੈ। ਇਸ ਦਾ ਅਰਥ ਇਹ ਹੈ ਕਿ ਬੁਰੇ ਕੰਮ ਵੀ ਪ੍ਰਮਾਤਮਾ ਦੀ ਮਰਜ਼ੀ ਨਾਲ ਹੁੰਦੇ ਹਨ। ਇਸ ਤਰ੍ਹਾਂ ਪ੍ਰਮਾਤਮਾ ਪਹਿਲਾਂ ਖੁਦ ਮਨੁੱਖ ਤੋਂ ਬੁਰੇ ਕੰਮ ਕਰਵਾਉਂਦਾ ਹੈ ਤੇ ਫਿਰ ਖੁਦ ਹੀ ਦੰਡ ਦਿੰਦਾ ਹੈ। ਇਹ ਕਿੱਥੋਂ ਦਾ ਨਿਆਂ ਹੈ। ਪ੍ਰਮਾਤਮਾ ਦੀ ਦਿਆਲਤਾ ਬਾਰੇ ਇੱਥੇ ਇੱਕ ਹੋਰ ਪ੍ਰਸ਼ਨ ਉਠਦਾ ਹੈ, ਕੋਈ ਵਿਅਕਤੀ ਸੰਕਟ ਵਿੱਚ ਫਸ ਜਾਂਦਾ ਹੈ ਅਤੇ ਕਿਸੇ ਤਰ੍ਹਾਂ ਬਚ ਜਾਂਦਾ ਹੈ ਜਾਂ ਇਹ ਮੰਨ ਲਿਆ ਜਾਂਦਾ ਹੈ ਕਿ ਪ੍ਰਮਾਤਮਾ ਨੇ ਉਸਦੇ ਸੰਕਟ ਨੂੰ ਦੂਰ ਕਰ ਦਿੱਤਾ ਤਾਂ ਇਸਦੇ ਲਈ ਪ੍ਰਮਾਤਮਾ ਦੇ ਧੰਨਵਾਦ ਦੀ ਕੀ ਲੋੜ ਹੈ ? ਇਹ ਸੰਕਟ ਆਇਆਂ ਵੀ ਤਾ ਪ੍ਰਮਾਤਮਾ ਦੀ ਮਰਜ਼ੀ ਨਾਲ ਹੀ ਸੀ ਕਿਉਂਕਿ ਪ੍ਰਮਾਤਮਾ ਦੀ ਮਰਜ਼ੀ ਤੋਂ ਬਿਨ੍ਹਾਂ ਤਾਂ ਕੁਝ ਹੁੰਦਾ ਹੀ ਨਹੀ।

ਇਸੇ ਤਰ੍ਹਾਂ ਜੇਕਰ ਦਾਨ ਕਰਨ ਨਾਲ ਅਤੇ ਪੂਜਾ ਪਾਠ ਕਰਨ ਤੋਂ ਖੁਸ਼ ਹੋਕੇ ਪ੍ਰਮਾਤਮਾ ਕਿਸੇ ਦੇ ਗੁਨਾਹਾਂ ਨੂੰ ਮਾਫ ਕਰ ਦਿੰਦਾ ਹੈ ਤਾਂ ਉਸ ਤੋਂ ਵੱਡਾ ਭ੍ਰਿਸ਼ਟਾਚਾਰੀ ਅਤੇ ਰਿਸ਼ਵਤਖੋਰ ਹੋਰ ਕਈ ਨਹੀਂ। ਪੰਜ ਦਸ ਰੁਪਏ ਨਾਲ ਜਿਸਨੂੰ ਫੁਸਲਾਇਆ ਜਾ ਸਕੇ ਅਤੇ ਚੋਰ, ਡਕੈਤੀ, ਹੱਤਿਆ, ਬਲਾਤਕਾਰ ਵਰਗੇ ਗੁਨਾਹਾਂ ਤੋਂ ਮਾਫੀ ਮਿਲ ਸਕਦੀ ਹੈ ਹੋਵੇ ਤਾਂ ਉਸ ਵਰਗਾ 'ਨਿਆਂਪਸੰਦ ਕੌਣ ਹੋ ਸਕਦਾ ਹੈ। ਕਰਮਫਲ ਤੋਂ ਇਲਾਵਾ ਅਧਿਆਤਮਵਾਦੀਆਂ ਦਾ ਇਹ ਵੀ ਕਹਿਣਾ ਹੈ ਕਿ ਪ੍ਰਮਾਤਮਾ ਆਪਣੇ ਭਗਤਾਂ ਤੋਂ ਖੁਸ਼ ਰਹਿੰਦਾ ਹੈ। ਉਹਨਾਂ ਉੱਪਰ ਅਪਾਰ ਕ੍ਰਿਪਾ ਕਰਦਾ ਹੈ। ਉਹਨਾਂ ਨੂੰ ਔਖੀਆਂ ਘੜੀਆਂ ਤੋਂ ਬਚਾਉਂਦਾ ਹੈ। ਇਸ ਪ੍ਰਚਾਰ ਪਿੱਛੇ ਵੀ ਧਰਮ ਗੁਰੂਆਂ ਦਾ ਉਦੇਸ਼ ਆਮ ਲੋਕਾਂ ਤੇ ਆਪਣੀ ਸਰਦਾਰੀ ਕਾਇਮ ਕਰਨਾ ਹੈ। ਕਿਉਂਕਿ ਉਹਨਾਂ ਤੋਂ ਬਿਨਾਂ ਕੋਈ ਵੀ ਆਦਮੀ ਪ੍ਰਮਾਤਮਾ ਨੂੰ ਖੁਸ਼ ਨਹੀ ਕਰ ਸਕਦਾ। ਧਾਰਮਿਕ ਆਗੂ, ਪ੍ਰਮਾਤਮਾ ਅਤੇ ਭਗਤ ਵਿੱਚ ਵਿਚੋਲੇ ਦੀ ਭੂਮਿਕਾ ਨਿਭਾਉਂਦਾ ਹੈ। ਇਸ ਤੋਂ ਸਾਫ ਜਾਹਿਰ ਹੈ ਕਿ ਪ੍ਰਮਾਤਮਾ ਦੀ ਚਾਪਲੂਸੀ ਤੋਂ ਪਹਿਲਾਂ ਧਾਰਮਿਕ ਆਗੂ ਦੀ ਚਾਪਲੂਸੀ ਬਹੁਤ ਜ਼ਰੂਰੀ ਹੈ, ਕਿਉਂਕਿ ਉਹ ਤੁਹਾਡੀ ਆਵਾਜ਼ ਨੂੰ ਪ੍ਰਮਾਤਮਾ ਤੱਕ ਪਹੁੰਚਾ ਸਕਦਾ ਹੈ। ਇਹੀ ਧਾਰਮਿਕ ਗੁਰੂ ਹੁੰਦੇ ਹਨ ਜੋ ਯਥਾਰਥ ਦੀ ਨਿੰਦਾ ਕਰਕੇ ਕਾਲਪਨਿਕ ਪ੍ਰਮਾਤਮਾ ਪ੍ਰਤੀ ਝੂਠੀ ਆਸ਼ਾ ਜਗਾਉਂਦੇ ਹਨ।

ਕੁਝ ਅਧਿਆਤਮਵਾਦੀ ਸਿਰਫ ਇਸ ਕਰਕੇ ਪ੍ਰਮਾਤਮਾ ਦੀ ਹੋਂਦ ਨੂੰ ਮੰਨਣ ਲਈ ਕਹਿੰਦੇ ਹਨ ਕਿ ਇਸਦੇ ਡਰ ਨਾਲ ਨੈਤਿਕਤਾ ਬਣੀ ਰਹਿੰਦੀ ਹੈ। ਜਦਕਿ ਸੱਚ ਇਹ ਹੈ ਕਿ ਪ੍ਰਮਾਤਮਾ ਦੇ ਨਾਂ ਤੇ ਸੰਸਾਰ ਵਿੱਚ ਜਿੰਨਾ ਅੱਤਿਆਚਾਰ ਹੋਇਆ ਹੈ, ਅਪਰਾਧ ਹੋਏ ਹਨ ਅਤੇ ਖੂਨ ਖਰਾਬਾ ਹੋਇਆ ਹੈ ਓਨਾ ਹੋਰ ਕਿਸੇ ਕਾਰਨ ਕਰਕੇ ਨਹੀਂ ਹੋਇਆ। ਹੁਣ ਵੀ ਜ਼ਿਆਦਾਤਰ ਦੰਗੇ ਧਰਮ ਦੇ ਨਾਂ ਤੇ ਹੀ ਹੁੰਦੇ ਹਨ। ਜੇਕਰ ਪ੍ਰਮਾਤਮਾ ਦੇ ਨਾਂ ਤੇ ਨੈਤਿਕਤਾ ਬਣੀ ਰਹਿੰਦੀ ਹੈ ਤਾਂ ਇਹਨਾਂ ਦੰਗਿਆਂ ਦੇ ਕੀ ਕਾਰਨ ਹਨ। ਇਹਨਾਂ ਦੰਗਿਆਂ ਦੀ ਤਾਂ ਗੱਲ ਹੀ ਛੱਡੋ, ਲੋਕੀਂ ਰਿਸ਼ਵਤ ਲੈਂਦੇ ਹਨ ਅਤੇ ਉਸ ਵਿੱਚੋਂ ਪ੍ਰਮਾਤਮਾ ਦਾ ਹਿੱਸਾ ਪਾਸੇ ਰੱਖ ਦਿੰਦੇ ਹਨ। ਚੋਰੀ ਡਕੈਤੀ, ਠੱਗੀ ਤੇ ਕਤਲ ਕਰਨ ਵਾਲੇ ਸਾਰੇ ਪ੍ਰਮਾਤਮਾ ਵਿੱਚ ਯਕੀਨ ਰੱਖਦੇ ਹੁੰਦੇ ਹਨ, ਮੱਧ ਪ੍ਰਦੇਸ਼ ਦੀ ਜਰਾਇਮ ਪੇਸ਼ਾ ਜਾਤੀ ਦੇ ਲੋਕ ਜਿੰਨ੍ਹਾਂ ਨੂੰ 'ਕੰਜਰ' ਕਿਹਾ ਜਾਂਦਾ ਹੈ, ਚੋਰੀ ਕਰਨ ਜਾਂਦੇ ਸਮੇਂ ਪ੍ਰਮਾਤਮਾ ਦੀ ਪੂਜਾ ਕਰਦੇ ਹਨ ਅਤੇ ਮੰਨਤਾਂ ਮੰਨਦੇ ਹਨ। ਡਾਕੂ, ਲੁਟੇਰੇ ਅਤੇ ਪੇਸ਼ੇਵਰ ਕਾਤਲ ਆਪਣੇ ਆਪਣੇ ਇਸ਼ਟ ਰੱਖਦੇ ਹਨ ਅਤੇ ਉਹਨਾਂ ਦਾ ਨਾਂ ਲੈਕੇ ਹੀ ਆਪਣੇ ਅਪਰਾਧ ਕਰਦੇ ਹਨ। ਡਾਕੂ ਮਾਨ ਸਿੰਘ

ਦੁਰਗਾ ਦਾ ਭਗਤ ਸੀ ਜਦੋਂ ਉਹ ਡਾਕਾ ਮਾਰਨ ਜਾਂਦਾ ਤਾਂ ਪਹਿਲਾਂ ਦੁਰਗਾ ਦੇਵੀ ਦੇ ਮੰਦਿਰ ਵਿੱਚ ਪੂਜਾ ਕਰਦਾ ਸੀ ਅਤੇ ਲੁੱਟ ਦੇ ਮਾਲ ਦਾ ਇੱਕ ਹਿੱਸਾ ਮੰਦਿਰ ਵਿੱਚ ਚੜ੍ਹਾਉਂਦਾ ਸੀ।

ਯੁੱਧ ਅਤੇ ਖੂਨ ਖਰਾਬੇ ਦੀਆਂ ਜਿਆਦਾਤਰ ਘਟਨਾਵਾਂ ਵੀ ਪ੍ਰਮਾਤਮਾ ਦੇ ਨਾਂ ਤੇ ਹੁੰਦੀਆ ਹਨ। ਇਰਾਨ ਦੀ ਮਿਸਾਲ ਸਾਹਮਣੇ ਹੈ ਜਿੱਥੇ ਹਜਾਰਾਂ ਬੇਕਸੂਰ ਲੋਕਾਂ ਨੂੰ ਅੱਲਾ ਦੇ ਨਾਂ ਤੇ ਗੋਲੀ ਮਾਰੀ ਜਾ ਰਹੀ ਹੈ। ਇਹ ਸਾਰਾ ਕੁਝ ਪ੍ਰਮਾਤਮਾ ਦੀ ਮਰਜੀ ਅਨੁਸਾਰ ਹੁੰਦਾ ਹੈ। ਇਸ ਤਰ੍ਹਾਂ ਪ੍ਰਮਾਤਮਾ ਲੋਕਾਂ ਨੂੰ ਨੈਤਿਕ ਬਣਾਉਣ ਦੀ ਥਾਂ ਤੇ ਅਨੈਤਿਕ ਬਣਾਉਂਦਾ ਹੈ। ਜੇਕਰ ਪ੍ਰਮਾਤਮਾ ਦੀ ਕਾਲਪਨਿਕ ਹੋਂਦ ਨਾ ਹੁੰਦੀ ਤਾਂ ਸਗੋਂ ਲੋਕਾਂ ਨੇ ਨੈਤਿਕ ਹੋਣਾ ਸੀ। ਪ੍ਰੰਤੂ ਪਾਂਧੇ, ਮੁੱਲਾਂ, ਪੁਜਾਰੀਆਂ ਅਤੇ ਧਾਰਮਿਕ ਆਗੂਆਂ ਨੇ ਪ੍ਰਮਾਤਮਾ ਨੂੰ ਵਿੱਚ ਲਿਆਕੇ ਲੋਕਾਂ ਦੇ ਭ੍ਰਿਸ਼ਟ ਹੋਣ ਲਈ ਰਸਤੇ ਖੋਲ ਦਿੱਤੇ। ਬੁਰੇ ਤੋਂ ਬੁਰਾ ਕੰਮ ਕਰਨ ਤੇ ਵੀ ਪ੍ਰਮਾਤਮਾ ਕੋਲੋਂ ਮਾਫੀ ਮੰਗੀ ਜਾ ਸਕਦੀ ਹੈ। ਮੰਦਰਾਂ, ਮਸਜਿਦਾਂ ਅਤੇ ਗੁਰਦੁਆਰਿਆਂ ਵਿੱਚ ਭੀੜ ਬਹੁਤ ਜਿਆਦਾ ਹੁੰਦੀ ਹੈ। ਸਿਰਫ ਇਸੇ ਕਾਰਨ ਕਿ ਆਪਣੀ ਭੁੱਲ ਬਖਸ਼ਾਈ ਜਾ ਸਕੇ। ਪ੍ਰਮਾਤਮਾ ਨੂੰ ਨਾ-ਮੰਨਣ ਵਾਲੇ ਲੋਕ ਤਾਂ ਹਾਲੇ ਬਹੁਤ ਘੱਟ ਹਨ ਫਿਰ ਵੀ ਏਨੀ ਜਿਆਦਾ ਅਨੈਤਿਕਤਾ ਕਿਉਂ ਫੈਲੀ ਹੋਈ ਹੈ? ਪ੍ਰਮਾਤਮਾ ਦੀ ਹੋਂਦ ਕਾਲਪਨਿਕ ਅਤੇ ਆਧਾਰਹੀਣ ਹੈ। ਇਸਨੂੰ ਸਿਰਫ ਵਪਾਰਿਕ ਦ੍ਰਿਸ਼ਟੀ ਤੋਂ ਹੀ ਸਾਡੇ ਉਪਰ ਮੜ੍ਹਿਆ ਗਿਆ ਹੈ। ਇਸ ਲਈ ਪ੍ਰਮਾਤਮਾ ਨੂੰ ਮੰਨਣ ਦਾ ਜੇ ਕਿਸੇ ਨੂੰ ਲਾਭ ਹੋ ਸਕਦਾ ਹੈ ਤਾਂ ਕੇਵਲ ਉਹਨਾਂ ਲੋਕਾਂ ਨੂੰ ਜੋ ਇਸ ਦੇ ਕਰਤਾ-ਧਰਤਾ ਹਨ ਅਤੇ ਧਰਮ ਦੀਆਂ ਦੁਕਾਨਾਂ ਚਲਾਉਂਦੇ ਹਨ। ਇਹ ਲੋਕ ਆਮ ਲੋਕਾਂ ਨੂੰ, ਪ੍ਰਮਾਤਮਾ ਸਾਰੇ ਸੰਸਾਰ ਦਾ ਸਿਰਜਣਹਾਰ ਅਤੇ ਭਗਤੀ ਨਾਲ ਖੁਸ਼ ਹੋਣ ਵਾਲਾ ਦੱਸ ਕੇ ਮਾਨਸਿਕ ਤੌਰ ਤੇ ਗੁਲਾਮ ਬਣਾਉਂਦੇ ਹਨ। ਪ੍ਰਮਾਤਮਾ ਦੀ ਕਾਲਪਨਿਕ ਹੋਂਦ ਇਸੇ ਲਈ ਬਣਾਈ ਗਈ ਹੈ ਕਿ ਸ਼ੋਸ਼ਿਤ ਅਤੇ ਪਿਛੜੇ ਲੋਕਾਂ ਨੂੰ ਜਿਉਂ ਦਾ ਤਿਉਂ ਰਹਿਣ ਲਈ ਮਜਬੂਰ ਕੀਤਾ ਜਾਵੇ, ਕਿਸਮਤਵਾਦੀ ਬਣਾਇਆ ਜਾਵੇ ਅਤੇ ਉਹਨਾਂ ਵਿੱਚ ਸ਼ੋਸ਼ਣ ਤੇ ਪਿਛੜੇਪਣ ਤੋਂ ਨਿਜਾਤ ਪਾਉਣ ਦੀ ਚਿਣਗ ਨਾ ਜਾਗੇ। ਧਾਰਮਿਕ ਆਗੂ ਪ੍ਰਮਾਤਮਾ ਦੇ ਨਾਂ ਤੇ ਆਮ ਲੋਕਾਂ ਨੂੰ ਫੁਸਲਾਕੇ ਆਪਣੇ ਸਵਾਰਥ ਸਿੱਧ ਕਰਦੇ ਹਨ। ਸ਼ਾਸ਼ਕ ਵਰਗ ਵੀ ਇਸੇ ਮਨੋਰਥ ਨਾਲ ਉਹਨਾਂ ਦੀ ਮਦਦ ਕਰਦਾ ਹੈ। ਅੱਜ ਲੋੜ ਹੈ ਕਾਲਪਨਿਕ ਪ੍ਰਮਾਤਮਾ ਦੀ ਸੱਤਾ ਵਿਰੁੱਧ ਬਗਾਵਤ ਕਰਨ ਦੀ ਤਾਂ ਕਿ ਅਸੀਂ ਸਰਵ ਪੱਖੀ ਵਿਕਾਸ ਕਰ ਸਕੀਏ।

## ਲਾਈਫ ਮੈਂਬਰਸ਼ਿਪ

168. ਸੁਖਵਿੰਦਰ ਸਿੰਘ J.E S/O ਸ੍ਰੀ ਗੁਰਨਾਮ ਸਿੰਘ
ਮਕਾਨ ਨੰ: 8/1940, ਤੇਜ ਨਿਵਾਸ
ਪ੍ਰੀਤ ਕਾਲੋਨੀ, ਸਾਹਮਣੇ ਸਿਵਲ ਹਸਪਤਾਲ
ਰੋਪੜ।

169. XEN ਸ੍ਰੀ ਰਾਮ ਲਾਲ
ਕੋਠੀ ਨੰ: 189
ਗਿਆਨੀ ਜ਼ੈਲ ਸਿੰਘ ਨਗਰ, ਰੋਪੜ।

170. ਪ੍ਰੋ. ਕਰਨੈਲ ਸਿੰਘ
ਮਕਾਨ ਨੰ: 572-H, ਫੇਜ਼ - 1
ਮੁਹਾਲੀ।

171. ਸਰਪੰਚ
ਗਰਾਮ ਪੰਚਾਇਤ ਕਤਲੋਰ,
Via - ਚਮਕੌਰ ਸਾਹਿਬ (ਰੋਪੜ)

172. ਅਮਰੀਕ ਸਿੰਘ S/O ਸ੍ਰੀ ਬੂਟਾ ਸਿੰਘ
V.P.O. ਵੱਡਾ ਘਰ
ਤਹਿ. - ਮੋਗਾ, ਜ਼ਿਲਾ ਫਰੀਦਕੋਟ

173. ਦਰਸ਼ਨ ਸਿੰਘ S/O ਸ੍ਰੀ ਇੰਦਰ ਸਿੰਘ
V.P.O. ਸਾਹੋਕੇ
Via - ਬਰਗਾੜੀ (ਫਰੀਦਕੋਟ)

174. ਸਾਧੂ ਸਿੰਘ ਵਿਰਦੀ
ਨੇੜੇ ਮਸ਼ੀਨ ਮੋਹਨ ਸਿੰਘ, ਸੋਲੀਚਾ ਰੋਡ
ਸ਼ਾਹਕੋਟ - 144702

175. ਸ੍ਰੀ ਕੁਲਵਿੰਦਰ ਸਿੰਘ ਵਾਲੀਆ
C/O ਆਹਲੂਵਾਲੀਆ ਇਲੈਕਟ੍ਰੌਨਿਕਸ
8, ਵਿਸ਼ਾਲ ਨਗਰ, ਪੱਖੋਵਾਲ ਰੋਡ (ਲੁਧਿਆਣਾ)

176. ਸੁਖਮੰਦਰ ਸਿੰਘ S/O ਸ੍ਰੀ ਮੂਲਾ ਸਿੰਘ
ਡੋਡ P.O.ਘੁਗਿਆਣਾ (ਫਰੀਦਕੋਟ)

177. ਰਵਿੰਦਰ ਰਾਹੀ S/O ਪ੍ਰੋ. ਗੁਰਦਿਆਲ ਸਿੰਘ
6/128, ਜੈਤੋ ਜ਼ਿਲਾ ਫਰੀਦਕੋਟ।

178. ਮਧੂਸੂਦਨ ਸ਼ਾਮਲੀ
6, ਜੈਰਾਮ ਕਾਲੋਨੀ, ਪਟੇਲ ਨਗਰ, ਪਠਾਨਕੋਟ

179. ਰਵਿੰਦਰ ਸਿੰਘ 158/4 ਮਾਡਲ ਟਾਊਨ
ਨੇੜੇ ਗੁਰੂ ਨਾਨਕ ਪਾਰਕ, ਪਠਾਨਕੋਟ।

180. ਅਨਿਲ ਨਾਗਪਾਲ, ਨਾਗਪਾਲ ਮੈਡੀਕਲ ਸਟੋਰ
ਮੰਡੀ ਲੱਖੇਵਾਲੀ (ਫਰੀਦਕੋਟ) -152026



# ਸਰਗਰਮੀਆਂ

**ਮੀਟ ਪਲਾਂਟ ਸਬੰਧੀ ਤਰਕਸ਼ੀਲਾਂ ਦੀ ਚੰਡੀਗੜ੍ਹ ਰੈਲੀ-**

ਡੇਰਾ-ਬਸੀ ਵਿਖੇ ਲੱਗੇ ਆਧੁਨਿਕ ਮੀਟ ਪਲਾਂਟ ਦੇ ਲੱਗਣ ਤੋਂ ਬਾਅਦ ਇਸ ਪਲਾਂਟ ਨੂੰ ਵਿਵਾਦ ਦਾ ਮਸਲਾ ਬਣਾਉਣ ਲਈ ਸਿਆਸੀ ਮੌਕਾ ਪ੍ਰਸਤਾ ਅਤੇ ਮੁੱਠੀ ਭਰ ਫਿਰਕੂ ਜਨੂੰਨੀਆਂ ਵਲੋਂ ਲੋਕਾਂ ਦੇ ਜਜ਼ਬਾਤ ਭੜਕਾਉਣ ਲਈ ਹਰ ਹਰਬਾ ਵਰਤਿਆ ਗਿਆ। ਪਹਿਲਾਂ ਡੇਰਾ-ਬਸੀ ਦੇ ਲੋਕਾਂ ਨੂੰ ਇਹ ਕਹਿ ਕੇ ਭੜਕਾਉਣ ਦਾ ਯਤਨ ਕੀਤਾ ਗਿਆ ਕਿ ਇਹ ਪਲਾਂਟ ਇੱਥੋਂ ਦੇ ਸਾਰੇ ਵਾਤਾਵਰਨ ਨੂੰ ਪ੍ਰਦੂਸ਼ਿਤ ਕਰੇਗਾ ਅਤੇ ਗਿਰਝਾਂ ਤੇ ਇੱਲਾਂ ਮਾਸ ਦੇ ਟੁਕੜੇ ਤੇ ਹੱਡ ਆਲੇ-ਦੁਆਲੇ ਦੇ ਲੋਕਾਂ ਦੇ ਘਰਾਂ ਤੱਕ ਪੁੱਜਦਾ ਕਰਨਗੀਆਂ। ਪ੍ਰੰਤੂ ਕੇਵਲ ਇੰਨਾ ਕਰਨ ਨਾਲ ਹੀ ਉਹਨਾਂ ਦਾ ਮਕਸਦ ਪੂਰਾ ਨਹੀ ਸੀ ਹੋਣਾ। ਇਹਨਾਂ ਫਿਰਕੂ ਜਨੂੰਨੀਆਂ ਨੇ ਪੰਜਾਬ ਦੀ ਖੇਤੀ ਦੀਆਂ ਬਦਲੀਆਂ ਹਾਲਤਾਂ ਦੇ ਅਨੁਕੂਲ ਕਿਸਾਨਾਂ ਦੇ ਹਿੱਤਾਂ ਦੀ ਪ੍ਰਵਾਹ ਨਾ ਕਰਦਿਆਂ ਇਸ ਨੂੰ ਧਾਰਮਿਕ ਭਾਵਨਾਵਾਂ ਨਾਲ ਜੋੜ ਕੇ ਗਊ ਪੁਜਾਰੀਆਂ ਦੀਆਂ ਵੋਟਾਂ ਵਸੂਲਣ ਲਈ ਵਰਤਣਾ ਸੀ। ਲੋਕਾਂ ਵਲੋਂ ਭਾਵੇਂ ਇਹਨਾਂ ਨੂੰ ਬਹੁਤਾ ਮੂੰਹ ਨਹੀਂ ਸੀ ਲਾਇਆ ਗਿਆ ਕਿਉਂਕਿ ਪੰਜਾਬ ਦੇ ਲੋਕ ਪਹਿਲਾਂ ਹੀ ਫਿਰਕਾਪ੍ਰਸਤਾਂ ਵਲੋਂ ਗੰਧਲੇ ਕੀਤੇ ਦਹਾਕਾ ਭਰ ਦੇ ਮਾਹੌਲ ਦਾ ਸੇਕ ਹੰਢਾ ਚੁੱਕੇ ਸਨ।

ਭਾਰਤਵਰਸ਼ ਵਿੱਚ ਚਲਦੇ ਫਿਰਕਾਪ੍ਰਸਤ ਪੱਤੇ ਨਿੱਤ ਦਿਨ ਇਸਦੀ ਦੁਰਦਸ਼ਾ ਦਾ ਕਾਰਨ ਬਣਦੇ ਜਾ ਰਹੇ ਹਨ। ਪਾਰਤੀ ਲੋਕਾਂ ਅੰਦਰ ਫੁੱਟ ਪਾਕੇ ਉਹਨਾਂ ਵਿਚਕਾਰ ਜਨੂੰਨੀ ਝਗੜੇ ਕਰਵਾਕੇ ਇਹ ਫਿਰਕਾਪ੍ਰਸਤ ਸਿਆਸਤਦਾਨ ਆਪਣੀਆਂ ਸੱਤਾ ਦੀਆਂ ਗੁੱਲੀਆਂ ਰਾੜ੍ਹਨ ਤੋਂ ਅਜੇ ਤੱਕ ਬਾਜ ਨਹੀਂ ਆਏ। ਪੰਜਾਬ ਵਿੱਚ ਚਾਲੂ ਕੀਤਾ ਇੱਕੋ ਇੱਕ ਮੀਟ-ਪਲਾਂਟ ਜੋ ਪੂਰੀ ਤਰ੍ਹਾਂ 'ਕੰਪਿਊਟਰਾਈਜ਼ਡ' ਹੈ, ਨੂੰ ਵੀ ਫਿਰਕਾਪ੍ਰਸਤਾਂ ਵਲੋਂ ਪੱਤੇ ਵਜੋਂ ਵਰਤਣ ਦਾ ਯਤਨ ਕੀਤਾ ਗਿਆ ਹੈ। ਅੱਜ ਪੰਜਾਬ ਦੀ ਖੇਤੀ ਦਾ ਵੱਡੀ ਪੱਧਰ ਤੇ ਮਸ਼ੀਨੀਕਰਨ ਹੋ ਗਿਆ ਹੈ। ਕਿਸਾਨਾਂ ਵਲੋਂ ਘਾਲੇ ਜਾਂਦੇ ਦੁਧਾਰੂ ਪਸ਼ੂ ਜਿਹੜੇ ਘੱਟ ਦੁੱਧ ਦਿੰਦੇ ਹਨ ਜਾ ਬੇਕਾਰ ਹਨ, ਜੇ ਇਹਨਾਂ ਫਾਰਮਾਂ ਵਾਂਗ, ਮੀਟ ਪਲਾਂਟਾਂ ਵਿੱਚ ਭੇਜਕੇ ਲਾਹਾ ਲੈਂਦੇ ਹਨ ਤਾਂ ਇਹਨਾਂ ਫਿਰਕਾਪ੍ਰਸਤਾਂ ਨੂੰ ਕੀ ਹੱਕ ਹੈ ਕਿ ਉਹ ਇਸਤੋਂ ਇਹਨਾਂ ਨੂੰ ਵਾਂਝਿਆਂ ਕਰਨ ? ਭਾਰਤ ਵਿੱਚ ਹੋਰ 3600 ਦੇ ਕਰੀਬ ਮੀਟ ਪਲਾਂਟ ਦੂਸਰੇ ਸੂਬਿਆਂ ਵਿੱਚ ਚੱਲ ਰਹੇ ਹਨ ਅਤੇ ਜਿੰਨ੍ਹਾਂ ਨੂੰ ਚਲਾਉਣ ਲਈ ਪੰਜਾਬ ਤੋਂ ਹਜਾਰਾਂ ਪਸ਼ੂ ਸਪਲਾਈ ਕੀਤੇ ਜਾਂਦੇ ਹਨ। ਜੇ ਕਿਸਾਨਾਂ ਕੋਲੋਂ ਪਸ਼ੂ ਖਰੀਦਕੇ ਇਹਨਾਂ ਦੇ ਏਜੰਟ ਉਥੇ ਪਹੁੰਚਾਕੇ ਮੁਨਾਫਾ ਲੈ ਸਕਦੇ ਹਨ ਤਾਂ ਕਿਸਾਨ ਸਿੱਧਿਆਂ ਪਹੁੰਚਾਕੇ ਇਸ ਵਿਚਲਾ ਧਨ ਵੀ ਪ੍ਰਾਪਤ ਕਰਨਗੇ।

ਦੂਸਰਾ ਜਿਸ ਤਰ੍ਹਾਂ ਧਰਮ ਹਰ ਵਿਅਕਤੀ ਦਾ ਨਿੱਜੀ ਮਾਮਲਾ ਹੈ ਉਸੇ ਤਰ੍ਹਾਂ ਮੀਟ ਖਾਣਾ ਜਾਂ ਮੀਟ ਵਾਲੇ ਪਸ਼ੂ ਪਾਲਕੇ ਵੇਚਣਾ ਵੀ ਨਿੱਜੀ ਮਾਮਲਾ ਹੈ।

ਉਪਰੋਕਤ ਸਾਰੇ ਮੁੱਦਿਆਂ ਨੂੰ ਲੈਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਚੰਡੀਗੜ੍ਹ ਵਿਖੇ ਪੰਜਾਬ ਸਰਕਾਰ ਦੀ ਦੋਗਲੀ ਪਹੁੰਚ ਖਿਲਾਫ ਐਤ ਮੌਕਾਪ੍ਰਸਤ ਫਿਰਕੂ ਰਾਜਨੀਤੀ ਦਾ ਚਿਹਰਾ ਨੰਗਾ ਕਰਨ ਲਈ ਰੈਲੀ ਕੀਤੀ ਗਈ। ਸਾਰੇ ਇਲਾਕਿਆਂ ਵਲੋਂ ਮੀਟ-ਪਲਾਂਟ ਦੇ ਹੱਕ ਵਿੱਚ ਭਰਵੀਆਂ ਦਲੀਲਾਂ ਦਿੱਤੀਆਂ ਗਈਆਂ।

ਰੈਲੀ ਦੀ ਸ਼ੁਰੂਆਤ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਨੁਮਾਇੰਦੇ ਰਸਾਲੇ 'ਤਰਕਸ਼ੀਲ' ਦੇ ਸੰਪਾਦਕ ਬਲਵਿੰਦਰ ਬਰਨਾਲਾ ਵਲੋਂ ਕੀਤੀ ਗਈ ਜਿੰਨ੍ਹਾਂ ਤਰਕ ਤੇ ਆਧਾਰਤ ਪਹੁੰਚ ਅਪਨਾਉਂਦਿਆਂ ਲੋਕਾਂ ਨੂੰ ਫਿਰਕਾਪ੍ਰਸਤਾਂ ਦੀਆਂ ਚਾਲਾਂ ਸਮਝਣ ਦੀ ਅਪੀਲ ਕੀਤੀ ਕਿ ਅਜਿਹੇ ਮੀਟ ਪਲਾਂਟ ਸਗੋਂ ਪੰਜਾਬ ਦੇ ਸਾਰੇ ਜਿਲਿਆਂ ਵਿੱਚ ਲੱਗਣੇ ਚਾਹੀਦੇ ਹਨ।

ਭਾਰਤੀ ਕਿਸਾਨ ਯੂਨੀਅਨ (ਏਕਤਾ) ਦੇ ਸ੍ਰੀ ਪਿਸ਼ੌਰਾ ਸਿੰਘ ਵਲੋਂ ਕਿਸਾਨਾਂ ਨੂੰ ਜਥੇਬੰਦ ਹੋ ਕੇ ਮੀਟ ਪਲਾਂਟ ਦੇ ਹੱਕ ਵਿੱਚ ਉੱਠ ਖੜ੍ਹੇ ਹੋਣ ਲਈ ਪ੍ਰੇਰਿਆ। ਕਿਰਤੀ ਕਿਸਾਨ ਯੂਨੀਅਨ ਅਤੇ ਭਾਰਤੀ ਕਿਸਾਨ ਯੂਨੀਅਨ (ਲੱਖੋਵਾਲ) ਦੇ ਨੁਮਾਇੰਦਿਆ ਵੀ ਮੀਟ ਪਲਾਟ ਦੇ ਹੱਕ ਵਿੱਚ ਭਰਵੀਆਂ ਤਕਰੀਰਾਂ ਕੀਤੀਆਂ।

ਜਮਹੂਰੀ ਅਧਿਕਾਰ ਸਭਾ ਵਲੋਂ ਪ੍ਰੋ. ਜਗਮੋਹਨ ਸਿੰਘ, ਸੁਰਖ ਰੇਖਾ ਦੇ ਸੰਪਾਦਕ ਜਸਪਾਲ ਜੱਸੀ, ਪਲਸ ਮੰਚ ਵਲੋਂ ਸ੍ਰ. ਗੁਰਸ਼ਰਨ ਸਿੰਘ ਵਲੋਂ ਤਰਕਸ਼ੀਲਾਂ ਦੇ ਇਸ ਉਦਮ ਦੀ ਸ਼ਲਾਘਾ ਕੀਤੀ ਗਈ। ਸ੍ਰ. ਗੁਰਸ਼ਰਨ ਸਿੰਘ ਵਲੋਂ ਲੋਕਾਂ ਨੂੰ ਸਮਾਜ ਦੇ ਹਰ ਵਰਤਾਰੇ ਵਿੱਚ ਦਖਲ-ਅੰਦਾਜ਼ੀ ਕਰਨ ਲਈ ਕਿਹਾ ਗਿਆ। ਸ੍ਰੀ ਐਮ. ਸੀ. ਭਾਰਦਵਾਜ ਜਿੰਨ੍ਹਾਂ ਦਾ ਇਸ ਰੈਲੀ ਨੂੰ ਸੰਗਠਤ ਕਰਨ ਵਿੱਚ ਅਹਿਮ ਰੋਲ ਸੀ, ਵਲੋਂ ਤਰਕਸ਼ੀਲਾਂ ਨੂੰ ਗਲੈਲੀਓ ਦੇ ਸਾਥੀ ਕਿਹਾ ਗਿਆ। ਉਹਨਾਂ ਪਾਖੰਡੀ ਸਾਧਾਂ-ਸਾਧਣੀਆਂ ਦੇ ਢੋਂਗ ਨੂੰ ਜ਼ੋਰਦਾਰ ਸ਼ਬਦਾਂ ਵਿੱਚ ਨੰਗਿਆਂ ਕੀਤਾ ਗਿਆ ਜੋ ਇਸ ਮੀਟ ਪਲਾਂਟ ਦਾ ਵਿਰੋਧ ਕਰ ਰਹੇ ਹਨ। ਉਹਨਾਂ ਕਿਹਾ ਕਿ ਇਹ ਪਾਖੰਡੀ ਦੋਗਲੇ ਕਿਰਦਾਰ ਵਾਲੇ ਹਨ ਜਿੰਨ੍ਹਾਂ ਦੇ ਅੰਦਰਲਾ ਮਾਨਵ ਵਿਰੋਧੀ ਤੇ ਮੌਕਾਪ੍ਰਸਤ ਹੈ।

ਅਖੀਰ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਵਲੋਂ ਜੋਰਦਾਰ ਸ਼ਬਦਾਂ ਵਿੱਚ ਮੀਟ ਪਲਾਂਟ ਵਿਰੋਧੀਆਂ ਦੀ ਨਿੰਦਿਆ ਕੀਤੀ ਗਈ ਅਤੇ ਸਰਕਾਰ ਦੇ ਮੀਟ ਪਲਾਂਟ ਬੰਦ ਕਰਨ

ਦੇ ਫੈਸਲੇ ਨੂੰ ਮੌਕਾਪ੍ਰਸਤ ਕਿਹਾ ਗਿਆ। ਉਹਨਾਂ ਪੰਜਾਬ ਭਰ ਤੋਂ ਆਏ ਤਰਕਸ਼ੀਲਾਂ ਅਤੇ ਵੱਖ ਵੱਖ ਅਦਾਰਿਆਂ ਅਤੇ ਸੰਸਥਾਵਾਂ ਦੇ ਪ੍ਰਤੀਨਿਧਾਂ ਦਾ ਧੰਨਵਾਦ ਕੀਤਾ ਗਿਆ।

ਰੈਲੀ ਦੇ ਅੰਤ ਤੇ ਜਨਰਲ ਸਕੱਤਰ ਅਸ਼ੋਕ ਕੁਮਾਰ ਦੀ ਅਗਵਾਈ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਇੱਕ ਵਫਦ ਇਸ ਮਸਲੇ ਬਾਰੇ ਮੁੱਖ ਮੰਤਰੀ ਨੂੰ ਮੈਮੋਰੰਡਮ. ਦੇਣ ਲਈ ਸੈਕਟਰੀਏਟ ਵਿਖੇ ਗਿਆ। ਮੁੱਖ ਮੰਤਰੀ ਦੀ ਗੈਰ–ਹਾਜ਼ਰੀ ਕਾਰਨ ਇਹ ਮੈਮੋਰੰਡਮ ਮੁੱਖ ਮੰਤਰੀ ਦੇ ਵਿਸ਼ੇਸ਼ ਕਾਰਜ ਅਫਸਰ ਸ੍ਰੀ ਦਵਿੰਦਰ ਸਿੰਘ ਸਰੋਆ ਨੂੰ ਦਿੱਤਾ ਗਿਆ ਅਤੇ ਉਹਨਾਂ ਨੂੰ ਸਪਸ਼ਟ ਕੀਤਾ ਗਿਆ ਕਿ ਪੰਜਾਬ ਸਰਕਾਰ ਵਲੋਂ ਮੀਟ ਪਲਾਂਟ ਨੂੰ ਬੰਦ ਕਰਨ ਦਾ ਫੈਸਲਾ ਲੋਕ ਵਿਰੋਧੀ ਹੈ ਅਤੇ ਇਹ ਫਿਰਕਾਪ੍ਰਸਤ ਤਾਕਤਾਂ ਦੇ ਦਬਾਅ ਹੇਠ ਆ ਕੇ ਕੀਤਾ ਗਿਆ ਹੈ ਜਿਸ ਦਾ ਤਰਕਸ਼ੀਲ ਸੁਸਾਇਟੀ ਸਖਤ ਵਿਰੋਧ ਕਰਦੀ ਹੈ।

### ਇਕਾਈ ਚਮਕੌਰ ਸਾਹਿਬ

ਪਿਛਲੇ ਦਿਨੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਲਾਕਾ ਇਕਾਈ ਚਮਕੌਰ ਸਾਹਿਬ ਵਲੋਂ ਪ੍ਰਧਾਨ ਮਾਸਟਰ ਮੀਹਾਂ ਸਿੰਘ ਦੀ ਅਗਵਾਈ ਹੇਠ ਸਮੁੱਚੀ ਟੀਮ ਦੇ ਸਹਿਯੋਗ ਸਦਕਾ ਕਸਬਾ ਚਮਕੌਰ ਸਾਹਿਬ ਵਿੱਚ ਰਾਜਸਥਾਨ ਤੋਂ ਆਏ ਦੋ ਜੋਤਸ਼ੀਆਂ ਦਾ ਪਰਦਾ ਭਰੇ ਇਕੱਠ ਵਿੱਚ ਫਾਸ਼ ਕੀਤਾ ਗਿਆ। ਜਦੋਂ ਉਹ ਮੁੱਢਲੀ ਦਲੀਲਬਾਜ਼ੀ ਵਿੱਚ ਹੀ ਫੇਲ੍ਹ ਹੋ ਗਏ ਤਾਂ ਉਹਨਾਂ ਖਹਿੜਾ ਛੁਡਾਉਣ ਲਈ ਲੋਕਾਂ ਦੇ ਹਜੂਮ ਸਾਹਮਣੇ ਕਬੂਲ ਕੀਤਾ ਕਿ ਉਹ ਜੋਤਿਸ਼ ਵਿੱਦਿਆ ਨਾਲ ਨਾ ਤਾਂ ਕਿਸੇ ਦਾ ਕੁਝ ਸੰਵਾਰ ਸਕਦੇ ਹਨ ਨਾ ਹੀ ਵਿਗਾੜ ਸਕਦੇ ਹਨ। ਇਹ ਤਾਂ ਉਹਨਾਂ ਦਾ ਦੋ ਰੋਟੀਆਂ ਕਮਾਉਣ ਦਾ ਮਹਿਜ਼ ਇੱਕ ਧੰਦਾ ਹੈ। ਉਹਨਾ ਵਾਇਦਾ ਕੀਤਾ ਕਿ ਜਦ ਲੋਕ ਇਸ ਗੱਲ ਤੋਂ ਗੁਮਰਾਹ ਹੋ ਰਹੇ ਹਨ ਤਾਂ ਉਹ ਕੱਲ੍ਹ ਨੂੰ ਸ਼ਹਿਰ ਛੱਡ ਕੇ ਚਲੇ ਜਾਣਗੇ। ਲੋਕਾਂ ਨੂੰ ਉਪਰੋਕਤ ਘਟਨਾ ਤੋਂ ਸਬਕ ਸਿੱਖਣਾ ਚਾਹੀਦਾ ਹੈ।

### ਇਕ ਹੋਰ 'ਪੁਨਰ ਜਨਮ'

ਤਰਕਸ਼ੀਲ ਸੁਸਾਇਟੀ ਦੀ ਹੁਸ਼ਿਆਰਪੁਰ ਇਕਾਈ ਦੇ ਧਿਆਨ ਵਿੱਚ ਨੰਗਲੀ ਜਲਾਲਪੁਰ ਦੇ ਵਾਸੀ ਅਮਰਜੀਤ ਸਿੰਘ ਦੇ ਘਰ ਗੁਰਪ੍ਰੀਤ ਸੋਨੀ ਵੱਲੋਂ ਕਥਿਤ ਤੌਰ ਤੇ ਪੁਨਰ–ਜਨਮ ਲੈਣੀ ਦੀ ਘਟਨਾ ਆਈ। ਇਹ ਬੱਚਾ ਆਪਣੇ ਆਪ ਨੂੰ ਪਿਛਲੇ ਜਨਮ ਵਿੱਚ ਕਪੂਰਥਲਾ ਜਿਲ੍ਹੇ ਦੇ ਪਿੰਡ ਈਸ਼ਰ ਬੁੱਚਾ ਦੇ ਹਰਭਜਨ ਸਿੰਘ ਫੌਜੀ ਦਾ ਲੜਕਾ ਦਸਦਾ ਸੀ। ਹਰਦੀਪ ਸਿੰਘ ਦੀ ਅਗਵਾਈ 'ਚ ਇੱਕ ਪੜਤਾਲੀਆ ਟੀਮ ਹਰਭਜਨ ਸਿੰਘ ਫੌਜੀ ਦੇ ਕੁਝ ਦੋਸਤਾਂ ਨੂੰ ਨੰਗਲੀ ਜਲਾਲਪੁਰ ਲੈਕੇ ਗਏ। ਪਰ ਉਹ ਉਨ੍ਹਾਂ ਨੂੰ ਪਛਾਣ ਨਾ ਸਕਿਆ। ਇਸੇ ਤਰ੍ਹਾਂ ਈਸ਼ਰ ਬੁੱਚਾ ਜਾ ਕੇ ਸੋਨੀ ਦੇ ਪਹਿਲੇ ਪਿਉ ਦੇ ਚਾਚੇ ਕੈਪਟਨ ਸਰਦਾਰ ਸਿੰਘ ਨੂੰ ਵੀ ਪਛਾਣ ਨਾ ਸਕਿਆ। ਪੜਤਾਲ ਦੌਰਾਨ ਬੱਚੇ ਦੇ ਮਾਂ ਪਿਉ ਘਬਰਾਹਟ 'ਚ ਆ ਕੇ ਕਾਰ ਵਿੱਚ ਬੈਠ ਕੇ ਭੱਜ ਗਏ। ਸੁਸਾਇਟੀ ਮੈਂਬਰਾਂ ਨੇ ਦੇਖਿਆ ਕਿ ਪੁਨਰ ਜਨਮ ਦੀ ਇਹ ਕਹਾਣੀ ਵੀ ਅੰਨ੍ਹੇ ਸ਼ਰਧਾਲੂਆਂ ਤੋਂ ਪੈਸੇ ਬਟੋਰਨ ਦੀ ਹੀ ਇੱਕ ਚਾਲ ਸੀ।

*ਤੇਜਪਾਲ ਕਪੂਰਥਲਾ*

### ਤਰਕਸ਼ੀਲ ਮੇਲਾ

ਪਿਛਲੇ ਦਿਨੀਂ ਨੌਜਵਾਨ ਸਭਾ ਉੱਚਾ ਲਧਾਣਾ (ਨੇੜੇ ਬੰਗਾ, ਜ਼ਿਲ੍ਹਾ ਜਲੰਧਰ) ਵਲੋਂ ਵਿਗਿਆਨਕ ਨਜ਼ਰੀਏ ਨੂੰ ਪੇਸ਼ ਕਰਦਾ ਤਰਕਸ਼ੀਲ ਮੇਲਾ ਕਰਵਾਇਆ ਗਿਆ।

ਇਸ ਰਾਤ ਦੇਰ ਤੱਕ ਚੱਲੇ ਤਰਕਸ਼ੀਲ ਮੇਲੇ ਵਿੱਚ ਜਿੱਥੇ ਨਾਟਕ '...ਤੇ ਦੇਵ ਪੁਰਸ਼ ਹਾਰ ਗਏ', 'ਸਾੜ੍ਹਸਤੀ', ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਅਤੇ 'ਮੈਂ ਔਰਤ ਹਾਂ ਜੱਗ ਦੀ ਜਨਣੀ' ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ ਮਾਸਟਰ ਤ੍ਰਿਲੋਚਨ ਦੀ ਨਿਰਦੇਸ਼ਨਾ ਹੇਠ ਖੇਡੇ ਗਏ। ਉਥੇ ਰੇਲ ਕੋਚ ਫੈਕਟਰੀ ਕਪੂਰਥਲਾ ਦੇ ਤੇਜਪਾਲ ਵੱਲੋਂ ਮੈਜਿਕ ਸ਼ੋਅ ਪੇਸ਼ ਕੀਤਾ ਗਿਆ।

ਬੁਲਾਰਿਆਂ ਵਿੱਚ ਸਨ ਮਾਸਟਰ ਹਰਬੰਸ ਹੀਓ, ਹਰਪਾਲ ਸਿੰ ਅਤੇ ਹਰਜੀਤ, ਸਾਬਕਾ ਜੋਨ ਕਨਵੀਨਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਰੋਪੜ।

ਹਰਜੀਤ ਨੇ ਦਰਸ਼ਕਾਂ ਦੇ ਸਾਹਮਣੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਰੂਪ–ਰੇਖਾ ਆਪਣੇ ਸ਼ਬਦਾਂ ਰਾਹੀਂ ਸਾਕਾਰ ਕੀਤੀ ਤੇ ਲੋਕਾਂ ਨੂੰ ਵਹਿਮਾਂ–ਭਰਮਾਂ ਤੋਂ ਬਚਣ ਲਈ ਕਿਹਾ। ਮੇਲੇ ਵਿੱਚ ਇਲਾਕੇ ਦੁਆਲੇ ਡੇਰਾ ਜਮਾਈ ਬੈਠੇ ਪਾਖੰਡੀ ਸਾਧ ਨੂੰ ਚੈਲਿੰਜ ਕੀਤਾ ਗਿਆ।

ਇਸ ਦੇਰ ਰਾਤ ਤੱਕ ਚੱਲੇ ਤਰਕਸ਼ੀਲ ਮੇਲੇ ਦੀ ਖਾਸੀਅਤ ਇਹ ਸੀ ਕਿ ਜਿੱਥੇ ਮਰਦਾਂ ਦੀ ਬਹੁਤਾਤ ਸੀ ਉਥੇ ਔਰਤਾਂ ਨੇ ਵੀ ਹੁੰਮ ਹੁਮਾਕੇ ਭਾਗ ਲਿਆ ਅਤੇ ਇਸ ਮੇਲੇ ਨੂੰ ਧਿਆਨ ਨਾਲ ਦੇਖਿਆ ਤੇ ਪ੍ਰਬੰਧਕਾਂ ਦੇ ਇਸ ਉੱਦਮ ਨੂੰ ਸਲਾਹਿਆ।

ਸਾਰੇ ਪ੍ਰੋਗਰਾਮ ਸੁਚਾਰੂ ਢੰਗ ਨਾਲ ਚਲਾਉਣ ਲਈ ਸਟੇਜ ਸਕੱਤਰ ਦਾ ਰੋਲ ਸ੍ਰੀ ਰਾਮ ਲੁਭਾਇਆ ਨੇ ਸੁਚੱਜੇ ਢੰਗ ਨਾਲ ਨਿਭਾਇਆ।

*ਵਿਜੇ ਕੁਮਾਰ, ਰੋਪੜ*

### ਬਠਿੰਡਾ ਇਕਾਈ –

ਬਠਿੰਡਾ ਇਕਾਈ ਵੱਲੋਂ ਸਰਕਾਰੀ ਹਾਈ ਸਕੂਲ ਜੰਗਰਾਣਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੌਰਾਨ ਰਣਧੀਰ ਗਿੱਲਪੱਤੀ ਤੇ ਜੋਗਿੰਦਰ ਸਿੰਘ ਚੁੱਘੇ ਕਲਾਂ ਨੇ ਹੱਥ ਦੀ ਸਫਾਈ ਦੇ ਟ੍ਰਿਕ ਪੇਸ਼ ਕੀਤੇ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਜਗਸੀਰ ਜੀਦਾ ਦੀ ਅਗਵਾਈ ਵਿੱਚ ਗੀਤ ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਤਰਕਸ਼ੀਲ ਆਗੂਆਂ ਗੁਰਚਰਨ ਖੇਮੋਆਣਾ ਤੇ ਰਾਮ ਸਿੰਘ ਨਿਰਮਾਣ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ।



### ਚਾਉਕੇ 'ਚ ਵਿਸ਼ਾਲ ਤਰਕਸ਼ੀਲ ਮੇਲਾ –

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਰਾਮਪੁਰਾ ਵੱਲੋਂ ਪਿੰਡ ਚਾਉਕੇ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਵਿਸ਼ਾਲ ਤਰਕਸ਼ੀਲ ਮੇਲਾ ਦਰਸ਼ਕਾਂ ਦੇ ਮਨਾਂ ਤੇ ਗਹਿਰੀ ਛਾਪ ਛੱਡਦਾ ਹੋਇਆ ਸਮਾਪਤ ਹੋ ਗਿਆ। ਰਾਮਪੁਰਾ ਇਕਾਈ ਵੱਲੋਂ ਪਿੰਡ ਚਾਉਕੇ ਦੇ ਮੇਜਰ ਸਿੰਘ ਅਤੇ ਹੋਰ ਉਦਮੀ ਨੌਜਵਾਨਾਂ ਦੇ ਭਰਵੇਂ ਸਹਿਯੋਗ ਨਾਲ ਕਰਵਾਏ ਇਸ ਮੇਲੇ ਨੂੰ ਦੇਖਣ ਲਈ ਇਲਾਕੇ ਦੇ ਪਿੰਡਾਂ ਵਿੱਚ ਭਾਰੀ ਉਤਸ਼ਾਹ ਸੀ। ਰਾਤ ਭਰ ਚੱਲਣ ਵਾਲੇ ਇਸ ਮੇਲੇ ਨੂੰ ਦੇਖਣ ਦੀ ਚਾਹਤ ਮਰਦਾਂ ਦੇ ਮੁਕਾਬਲੇ ਔਰਤਾਂ ਵਿੱਚ ਵੱਧ ਭਾਰੂ ਹੋ ਰਹੀ ਸੀ। ਇਸ ਲਈ ਔਰਤਾਂ ਨੇ ਸੂਰਜ ਦੀਆਂ ਛਿਪਦੀਆਂ ਕਿਰਨਾਂ ਦੇ ਨਾਲ ਹੀ ਰੋਟੀ ਟੁੱਕ ਦਾ ਕੰਮ ਨਿਬੇੜ ਲਿਆ।

ਪੰਡਾਲ ਦੇ ਖਚਾਖਚ ਭਰ ਜਾਣ ਤੋਂ ਬਾਅਦ ਸ੍ਰੀ ਕੇਵਲ ਨੇ ਸਟੇਜ ਦੀ ਕਾਰਵਾਈ ਸ੍ਰੀ ਜੰਟਾ ਸਿੰਘ ਨੂੰ ਸੌਂਪ ਦਿੱਤੀ। ਜੰਟਾ ਸਿੰਘ ਨੇ ਇਸ ਮੇਲੇ ਦੀ ਪਟਾਰੀ ਵਿੱਚ ਸਮੇਟੇ ਪ੍ਰੋਗਰਾਮ ਦੀ ਰੂਪ–ਰੇਖਾ ਦੱਸਦਿਆਂ ਮੇਲੇ ਦਾ ਆਗਾਜ਼ ਜਗਸੀਰ ਜੀਦਾ ਦੇ ਗੀਤ 'ਚੰਦਰੇ ਟੀ.ਵੀ. ਨੇ ਘਰ ਦਾ ਜੁਗਾੜ ਹਿਲਾਇਆ' ਨਾਲ ਕੀਤਾ। ਉਸ ਤੋਂ ਬਾਅਦ ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਆਪਣੇ ਵਹਿਮਾਂ ਭਰਮਾਂ ਨੂੰ ਖੰਡਤ ਕਰਦੇ ਹੋਏ ਨਾਟਕਾਂ ਦੀ ਸ਼ੁਰੂਆਤ ਕੀਤੀ। ਸਭ ਤੋਂ ਪਹਿਲਾਂ ਪ੍ਰੋ. ਅਜਮੇਰ ਔਲਖ ਦਾ ਲਿਖਿਆ ਨਾਟਕ 'ਚਾਨਣ ਦੇ ਵਣਜਾਰੇ' ਦੀ ਪੇਸ਼ਕਾਰੀ ਕੀਤੀ। ਇਸ ਨਾਟਕ ਵਿੱਚ ਸਮਾਜਿਕ, ਆਰਥਿਕ ਦੇ ਪਛੜੇਪਣ ਦੇ ਕਾਰਨ ਪੈਦਾ ਹੋਏ ਅੰਧ–ਵਿਸ਼ਵਾਸ ਤੇ ਕਾਰਾਰੀ ਚੋਟ ਸੀ। ਇਸ ਨਾਟਕ ਤੋਂ ਅਗਲਾ ਨਾਟਕ 'ਸਾੜ੍ਹਸਤੀ' ਵੀ ਆਪਣੀ ਗੱਲ ਕਹਿਣ ਵਿੱਚ ਕਾਮਯਾਬ ਰਿਹਾ। ਇਸ ਪ੍ਰੋਗਰਾਮ ਦਾ ਸਿਖਰ ਬਲਜਿੰਦਰ ਕੌਰ ਦੁਆਰਾ ਪੇਸ਼ ਕੀਤੀ ਗਈ ਕੋਰੀਓਗ੍ਰਾਫੀ 'ਵੇ ਮੈਂ ਵਸਦੀ ਉਜੜ ਗਈ' ਸੀ ਜਿਸਨੂੰ ਹਮੇਸ਼ਾ ਵਾਂਗ ਬਲਜਿੰਦਰ ਕੌਰ ਦੁਆਰਾ ਇਸ ਹੱਦ ਤੱਕ ਖੁੱਭ ਕੇ ਆਪਣੀ ਪੇਸ਼ਕਾਰੀ ਕੀਤੀ ਗਈ ਕਿ ਦਰਸ਼ਕਾਂ ਦੀਆਂ ਅੱਖਾਂ ਵਿੱਚ ਹੰਝੂ ਡਲਕ ਰਹੇ ਸਨ।

ਨਾਟਕਾਂ ਦੀ ਪੇਸ਼ਕਾਰੀ ਦੇ ਦੌਰਾਨ ਜਦੋਂ ਸੂਬਾ ਪ੍ਰਧਾਨ ਰਾਜਿੰਦਰ ਭਦੌੜ ਨੇ ਆਪਣੀ ਭਾਵਪੂਰਤ ਤਕਰੀਰ ਸ਼ੁਰੂ ਕੀਤੀ ਤਾ ਇੰਝ ਲੱਗ ਰਿਹਾ ਸੀ ਕਿ ਜਿਵੇਂ ਪੰਡਾਲ ਵਿੱਚ ਕੋਈ ਹੈ ਹੀ ਨਹੀਂ। ਦਰਸ਼ਕਾਂ ਨੇ ਉਨ੍ਹਾਂ ਦੇ ਹਰ ਸ਼ਬਦ ਨੂੰ ਬੜੇ ਗਹੁ ਨਾਲ ਸੁਣਿਆ। ਮੇਲੇ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਸ੍ਰੀ ਭਦੌੜ ਨੇ ਕਿਹਾ ਕਿ ਦੁਨੀਆਂ ਵਿੱਚ ਕੋਈ ਵੀ ਗੈਬੀ/ਦੈਵੀ ਸ਼ਕਤੀ ਨਹੀਂ, ਸਗੋਂ ਸਾਡੀ ਅਗਿਆਨਤਾ ਕਾਰਨ ਸਾਨੂੰ ਲੁੱਟਿਆ ਜਾ ਰਿਹਾ ਹੈ। ਉਨ੍ਹਾਂ ਇਨ੍ਹਾਂ ਸ਼ਕਤੀਆਂ ਦੇ ਦਾਅਵੇਦਾਰਾਂ ਨੂੰ ਚੈਲਿੰਜ ਕੀਤਾ ਕਿ ਉਹ ਸਾਡੀਆਂ ਸ਼ਰਤਾਂ ਪੂਰੀਆਂ ਕਰਕੇ ਇੱਕ ਲੱਖ ਰੁਪੈ ਦਾ ਇਨਾਮ ਜਿੱਤ ਸਕਦੇ ਹਨ। ਉਨ੍ਹਾਂ ਵਹਿਮਾਂ–ਭਰਮਾਂ, ਮਾਨਸਿਕ ਰੋਗਾਂ ਅਤੇ ਜੋਤਿਸ਼ ਵਿੱਦਿਆ ਦੀ ਅਸਲੀਅਤ ਨੂੰ ਵੀ ਸਪਸ਼ਟ ਕੀਤਾ ਕਿ ਇਨ੍ਹਾਂ ਪਿੱਛੇ ਹੋਰ ਕੁਝ ਨਹੀ ਸਗੋਂਸਾਡੀ ਲਾਈਲੱਗਤਾ, ਅਗਿਆਨਤਾ ਹੈ, ਅਸੀਂ ਬਿਨਾਂ ਸੋਚੇ ਸਮਝੇ, ਬਿਨਾਂ ਪੜਤਾਲ ਕੀਤਿਆਂ ਹਰ ਘਟਨਾ ਨੂੰ ਸੱਚ ਮੰਨ ਲੈਂਦੇ ਹਾਂ। ਉਨ੍ਹਾਂ ਲੋਕਾਂ ਨੂੰ ਵਿਗਿਆਨਕ ਨਜ਼ਰੀਆ ਅਪਨਾਉਣ ਤੇ ਜ਼ੋਰ ਦਿੱਤਾ। ਸ੍ਰੀ ਭਦੌੜ ਤੋਂ ਇਲਾਵਾ ਸੈਂਕੜੇ ਮਾਨਸਕ ਕੇਸਾਂ ਨੂੰ ਹੱਲ ਕਰਨ ਵਾਲੀ ਸਖਸ਼ੀਅਤ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਵੀ ਮਾਨਸਿਕ ਕੇਸਾਂ ਬਾਰੇ ਉਦਾਹਰਣਾਂ ਦਿੰਦਿਆਂ ਮਹੱਤਵਪੂਰਨ ਵਿਚਾਰ ਸਾਂਝੇ ਕੀਤੇ।

ਇਸ ਮੇਲੇ ਦੀ ਆਖਰੀ ਕੋਰੀਓਗ੍ਰਾਫੀ ਦੀ ਪੇਸ਼ਕਾਰੀ ਖਤਮ ਹੋਣ ਦੇ ਬਾਵਜੂਦ ਵੀ ਬਿਨਾਂ ਅੱਖ ਝਪਕੇ ਦਰਸ਼ਕ ਸਟੇਜ ਵੱਲ ਦੇਖ ਰਹੇ ਸਨ, ਇਸ ਤੇ ਪ੍ਰਬੰਧਕਾਂ ਨੂੰ ਹੈਰਾਨੀ ਹੋਈ। ਸਟੇਜ ਸਕੱਤਰ ਇਸ ਪ੍ਰੋਗਰਾਮ ਨੂੰ ਖਤਮ ਰਕਨ ਦਾ ਐਲਾਨ ਕਰਨ ਵਾਲੇ ਹੀ ਸਨ ਕਿ ਦਰਸ਼ਕਾਂ ਨੇ ਹਵਾ ਵਿੱਚ ਬਾਹਾਂ ਉਲਾਰ ਦਿੱਤੀਆਂ ਅਤੇ ਆਪਣੇ ਸਬਰ ਨੂੰ ਤੋੜਦੇ ਹੋਏ 'ਇੱਕ ਹੋਰ... ਇੱਕ ਹੋਰ...' ਦੀ ਮੰਗ ਕਰਨ ਲੱਗੇ। ਦਰਸ਼ਕਾਂ ਦੀ ਇਸ ਦਿਲਚਸਪੀ ਨੂੰ ਦੇਖਦੇ ਹੋਏ ਸਮਰਾਲਾ ਟੀਮ ਵੱਲੋਂ '...ਤੇ ਦੇਵ ਪੁਰਸ਼ ਹਾਰ ਗਏ' ਨਾਟਕ ਦੀ ਪ੍ਰਭਾਵਸ਼ਾਲੀ ਪੇਸ਼ਕਾਰੀ ਨੇ ਇੱਕ ਵਾਰ ਫੇਰ ਆਪਣਾ ਵਿਸ਼ੇਸ਼ ਪ੍ਰਭਾਵ ਦਰਸ਼ਕਾਂ ਦੇ ਦਿਲਾਂ ਤੇ ਛੱਡਿਆ। ਲੋਕਾਂ ਦਾ ਦਿਨ ਭਰ ਦੇ ਕੰਮਾਂ ਦੀ ਥਕਾਨ ਦੇ ਬਾਵਜੂਦ ਵੀ ਸਵੇਰੇ ਦੇ ਤਕਰੀਬਨ ਚਾਰ ਵਜੇ ਤੱਕ ਬੈਠੇ ਰਹਿਣਾ ਇਸ ਮੇਲੇ ਦ ਸਫਲਤਾ ਦਾ ਅਧਾਰ ਮੰਨਿਆ ਜਾ ਸਕਦਾ ਹੈ।

ਇਸ ਤਰਕਸ਼ੀਲ ਮੇਲੇ ਵਿੱਚ ਹੋਰਨਾਂ ਤੋਂ ਇਲਾਵਾ ਸਰਵ ਸ੍ਰੀ ਬਲਦੇਵ ਸਿੰਘ ਬਠਿੰਡਾ, ਨਛੱਤਰ ਖਿਆਲਾ, ਇੰਦਰਜੀਤ ਝੱਬਰ ਨੇ ਵੀ ਵਿਸ਼ੇਸ਼ ਸਹਿਯੋਗ ਦਿੱਤਾ। ਰਾਮਪੁਰਾ ਇਕਾਈ ਅਤੇ ਪਿੰਡ ਚਾਉਕੇ ਦੇ ਸਰਪੰਚ ਅਤੇ ਸਥਾਨਕ ਪ੍ਰਬੰਧਕਾਂ ਦੀ ਸ਼ਲਾਘਾ ਕਰਨੀ ਬਣਦੀ ਹੈ ਜਿੰਨ੍ਹਾਂ ਨੇ ਮੇਲੇ ਦੇ ਪ੍ਰਬੰਧ ਵਿੱਚ ਕੋਈ ਘਾਟ ਮਹਿਸੂਸ ਨਹੀਂ ਹੋਣ ਦਿੱਤੀ।

*ਹਰਦੀਪ ਮਾਨਸਾ*
*ਪ੍ਰੈਸ ਸਕੱਤਰ, ਇਕਾਈ ਮਾਨਸਾ*

# ਜ਼ਿੰਦਗੀ ਦੀ ਸਾਰਥਿਕਤਾ

*ਰਾਮ ਸਵਰਨ ਸਿੰਘ*

ਯਥਾਰਥਵਾਦੀ ਦ੍ਰਿਸ਼ਟੀਕੋਣ ਅਨੁਸਾਰ ਜ਼ਿੰਦਗੀ ਇੱਕ ਸੰਘਰਸ਼ ਹੈ, ਘੋਲ ਹੈ ਜਿਸ ਵਿੱਚ ਜ਼ਿੰਦਗੀ ਨੂੰ ਜਿਉਣ ਜੋਗੀ ਬਣਾਉਣ ਲਈ ਰਸਤੇ ਦੀਆਂ ਰੁਕਾਵਟਾਂ ਨੂੰ ਲਤਾੜਦਾ ਹੋਇਆ ਲਗਾਤਾਰ ਮੰਜ਼ਿਲ ਵੱਲ ਤੁਰਿਆ ਜਾਂਦਾ ਹੈ। ਜ਼ਿੰਦਗੀ 'ਚ ਦਰਿਆ ਵਰਗੀ ਵਿਸ਼ਾਲਤਾ ਤੇ ਬਹਾਰ ਵਰਗੀ ਖ਼ੂਬਸੂਰਤੀ ਹੋਣੀ ਚਾਹੀਦੀ ਹੈ ਪਰ ਇਹ ਤਾਂ ਹੀ ਸੰਭਵ ਹੈ ਜੇਕਰ ਜ਼ਿੰਦਗੀ ਨੂੰ ਪੈਰਾਂ ਵਿੱਚ ਪਈਆਂ ਬੇੜੀਆਂ ਤੋਂ ਆਜ਼ਾਦ ਕੀਤਾ ਜਾਵੇ ਜਦਕਿ ਪਿਛਾਂਹ ਖਿੱਚੂ ਧਾਰਨਾਵਾਂ ਅਨੁਸਾਰ ਜ਼ਿੰਦਗੀ ਦੇ ਅਰਥ ਸੰਘਰਸ਼ ਤੋਂ ਉਲਟ ਮੰਦੀ ਹਾਲਤ ਵਿੱਚ ਵੀ ਭਾਣਾ ਮੰਨਦੇ ਹੋਏ ਸਬਰ ਕਰਕੇ ਦਿਨ ਕਟੀ ਕਰਨਾ ਹੈ।

ਅਜੋਕ ਪੂੰਜੀਵਾਦੀ ਪ੍ਰਬੰਧ 'ਚ ਜ਼ਿੰਦਗੀ ਪ੍ਰੇਸ਼ਾਨ ਹੈ, ਮਨੁੱਖ ਪੂੰਜੀ ਇਕੱਤਰ ਕਰਨ ਵਿੱਚ ਗਲਤਾਨ ਹੈ। ਉਸਨੂੰ ਜ਼ਿੰਦਗੀ ਨਾਲ ਨਹੀ ਪੂੰਜੀ ਨਾਲ ਮੁਹੱਬਤ ਹੈ। ਉਹ ਜਾਇਜ਼-ਨਜਾਇਜ਼ ਢੰਗਾਂ ਨਾਲ ਧਨ ਇਕੱਤਰ ਕਰਕੇ ਹਰ ਸਹੂਲਤ ਨੂੰ ਮਾਨਣਾ ਚਾਹੁੰਦਾ ਹੈ। ਨਾਲ ਹੀ ਧਾਰਮਿਕ ਸਥਾਨਾਂ ਦੀ ਯਾਤਰਾ ਕਰਕੇ ਅਤੇ 'ਦਾਨ-ਪੁੰਨ' ਕਰਕੇ ਆਪਣੀਆਂ ਭੁੱਲਾਂ ਬਖਸ਼ਾਉਣ ਦੇ ਖੇਖਣ ਵੀ ਕਰਦਾ ਹੈ। ਬਹੁਗਿਣਤੀ ਲੋਕਾਂ ਦਾ ਆਪਣੀ ਜ਼ਿੰਦਗੀ ਪ੍ਰਤੀ ਇਹੋ ਨਜ਼ਰੀਆ ਹੈ। ਪੰਜਾਬੀ ਦੇ ਜੁਝਾਰੂ ਸ਼ਾਇਰ ਪਾਸ਼ ਨੇ ਇਸ ਤਰ੍ਹਾਂ ਦੀ ਸੁਆਰਥੀ/ਖ਼ੁਦਗਰਜ਼ ਜ਼ਿੰਦਗੀ ਬਾਰੇ ਭਾਵਪੂਰਤ ਸ਼ਬਦਾਂ ਵਿੱਚ ਲਿਖਿਆ ਹੈ :

"ਅਫਸੋਸ ਹੈ ਕਿ
ਸਦੀਆਂ ਬੀਤ ਗਈਆਂ ਹਨ
ਰੋਟੀ, ਕੰਮ ਤੇ ਸਿਵੇ
ਅਜੇ ਵੀ ਸਮਝਦੇ ਹੋਣੇ ਨੇ
ਕਿ ਅਸੀ ਇਹਨਾਂ ਖਾਤਰ ਹੀ ਹਾਂ।"

ਬਿਨ੍ਹਾਂ ਸ਼ੱਕ ਖਾਣਾ-ਪੀਣਾ, ਸੌਣਾ, ਆਪਣੇ ਕੰਮ ਕਰਨਾ ਤੇ ਆਖਿਰ ਕਬਰਾਂ ਵਿੱਚ ਸਮਾ ਜਾਣਾ ਮਨੁੱਖੀ ਜੀਵਨ ਦਾ ਮਕਸਦ ਨਹੀ ਹੈ। ਇਸ ਤਰ੍ਹਾਂ ਦਾ ਜੀਵਨ ਤਾਂ ਪਸ਼ੂ-ਪੰਛੀ ਵੀ ਬਸਰ ਕਰਦੇ ਹਨ। ਫਿਰ ਜ਼ਿੰਦਗੀ ਦੀ ਸਾਰਥਿਕਤਾ ਕੀ ਹੋਈ ? ਹਾਂ! ਇਸ ਗੱਲ 'ਚ ਜੀਵਨ ਦੀ ਸਾਰਥਿਕਤਾ ਹਰਗਿਜ਼ ਨਹੀਂ ਹੈ ਕਿ ਮਨੁੱਖ ਜਨਮਾਂ ਕਰਮਾਂ ਦੇ ਗਧੀਗੇੜ 'ਚ ਉਲਝ ਕੇ ਆਪਣਾ ਕੀਮਤੀ ਸਮਾਂ ਬਰਬਾਦ ਕਰੇ। ਆਪਣੀ ਮੌਜੂਦਾ ਜ਼ਿੰਦਗੀ ਨੂੰ ਸੁਧਾਰਨ ਦੀ ਬਜਾਏ ਅਗਲੇ ਜਨਮ ਦੇ ਜੀਵਨ ਦੀ ਕਲਪਨਾ ਕਰਕੇ ਤਪ ਸਥਾਨਾਂ ਤੇ ਤੁਰਿਆ ਫਿਰੇ। ਸੰਘਰਸ਼ ਕਰਨ ਦੀ ਬਜਾਏ ਭਾਣਾ ਮੰਨਦਾ ਹੋਇਆ ਕਿਸੇ ਹੋਰ ਤੋਂ ਜ਼ਿੰਦਗੀ 'ਚ ਤਬਦੀਲੀ ਲਿਆਉਣ ਦੀ ਆਸ ਲਗਾਵੇ। ਘਰ ਦੀ ਸੇਵਾ ਤੇ ਲੋਕ-ਸੇਵਾ ਨੂੰ ਛੱਡ ਕੇ ਧਾਰਮਿਕ ਗੁਰੂਆਂ ਦੀ ਸੇਵਾ ਕਰਦਾ ਫਿਰੇ। ਜ਼ਿੰਦਗੀ ਦੀ ਸਾਰਥਿਕਤਾ ਤਾਂ ਖ਼ੁਦਗਰਜ਼/ਸੁਆਰਥੀ ਸੋਚ ਨੂੰ ਤਿਆਗ ਕੇ ਦੂਸਰਿਆਂ ਦੇ ਕੰਮ ਆਉਣ ਵਿੱਚ ਹੈ। ਸਭਨਾਂ ਦੇ ਜਿਉਣ ਹੱਕ ਨੂੰ ਖ਼ੂਬਸੂਰਤ ਬਣਾਵੁਣ ਵਿੱਚ ਹੈ। ਲੋਕਾਂ ਨੂੰ ਅਗਿਆਨਤਾ ਦੇ ਹਨੇਰੇ 'ਚੋਂ ਕੱਢ ਕੇ ਉਨ੍ਹਾਂ ਦੀ ਜ਼ਿੰਦਗੀ ਰੁਸ਼ਨਾਉਣ ਵਿੱਚ ਹੈ। ਕਿਰਨਾ ਦੇ ਕਾਫਲੇ ਸੰਗ ਤੁਰਨ ਵਿੱਚ ਹੈ ਬੁਰਾਈ ਖਿਲਾਫ ਲੜਨ ਵਿੱਚ ਹੈ। ਇਤਿਹਾਸ ਗਵਾਹ ਹੈ ਕਿ ਇਸ ਰਸਤੇ ਤੇ ਚੱਲਣ ਵਾਲੇ ਅੱਜ ਵੀ ਲੋਕਾਂ 'ਚ ਸਤਿਕਾਰੇ ਜਾਂਦੇ ਨੇ, ਪੂਜੇ ਜਾਂਦੇ ਨੇ। ਜਿਵੇਂ ਕਿ ਸ਼ਹੀਦ ਕਰਤਾਰ ਸਿੰਘ ਸਰਾਭਾ ਲੋਕਾਂ ਦੇ ਦਿਲਾਂ ਵਿੱਚ ਵਸਦਾ ਹੈ ਜਦਕਿ ਗੱਦਾਰ ਕ੍ਰਿਪਾਲ ਸਿੰਘ ਨਫਰਤ ਦਾ ਪਾਤਰ ਹੈ।

ਅੱਜ ਜ਼ਿੰਦਗੀ ਦੇ ਪੈਰਾਂ 'ਚ ਅਨਪੜ੍ਹਤਾ, ਅਗਿਆਨਤਾ, ਫਿਰਕਾਪ੍ਰਸਤੀ, ਅੰਧਵਿਸ਼ਵਾਸ, ਜਾਤਪਾਤ, ਤੇ ਧਰਮਾਂ ਦੀਆ ਬੇੜੀਆਂ ਹਨ। ਮਨੁੱਖ ਨੇ ਬੇੜੀਆਂ ਤੋਂ ਛੁਟਕਾਰਾ ਪਾਉਣ ਲਈ ਸਦੀਆਂ ਤੋਂ 'ਸਿਮਰਨ' ਦਾ ਪੱਲਾ ਫੜਿਆ ਹੋਇਆ ਹੈ ਪਰ ਬੇੜੀਆਂ ਦੀ ਜਕੜ ਹੋਰ ਮਜਬੂਤ ਹੋ ਰਹੀ ਹੈ। ਜ਼ਿੰਦਗੀ ਦੀ ਸਾਰਥਿਕਤਾ ਇਸੇ ਵਿੱਚ ਹੈ ਕਿ ਆਪਣੀ ਸੋਚ 'ਚ ਤਰਕਸ਼ੀਲਤਾ ਵਸਾ ਕੇ ਜ਼ਿੰਦਗੀ ਦੀਆ ਬੇੜੀਆਂ ਨੂੰ ਕੱਟਣ ਲਈ ਸੰਘਰਸ਼ ਦੇ ਰਾਹ ਤੁਰੀਏ।।

---

ਤਰਕਸ਼ੀਲ ਮੈਗਜ਼ੀਨ ਨੂੰ ਰਚਨਾਵਾ ਭੇਜਣ ਵਾਲੇ ਦੋਸਤਾਂ ਨੂੰ ਸੁਝਾਅ ਹੈ ਕਿ ਉਹ ਆਪਣੀਆ ਰਚਨਾਵਾਂ ਦੇ ਨਾਲ ਸਵੈ ਪਤਾ ਲਿਖਿਆ ਵਾਜਬ ਟਿਕਟਾਂ ਲੱਗਿਆ ਲਿਫਾਫਾ ਭੇਜਣ ਤਾਂ ਜੋ ਸੰਪਾਦਕੀ ਬੋਰਡ ਉਹਨਾਂ ਦੇ ਛਪਣ ਬਾਰੇ ਸੂਚਿਤ ਕਰ ਸਕੇ ਜਾਂ ਨਾ ਛਪਣ ਦੀ ਹਾਲਤ ਵਿੱਚ ਰਚਨਾ ਵਾਪਸ ਭੇਜ ਸਕੇ।



# ਤਰਕਸ਼ੀਲ ਸਕੂਲ ਦੀ ਯੋਜਨਾ

ਸਮਾਜ ਵਿੱਚ ਫੈਲੇ ਵਹਿਮਾਂ-ਭਰਮਾਂ ਤੋਂ ਅੰਧ ਵਿਸ਼ਵਾਸਾਂ ਵਿਰੁੱਧ ਆਮ ਲੋਕਾਈ ਨੂੰ ਜਾਗ੍ਰਿਤ ਕਰਨ ਵਿੱਚ ਜੁਟੀ ਹੋਈ ਸੰਸਥਾ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਹੁਣ ਵਿਦਿਅਕ ਖੇਤਰ ਵਿੱਚ ਵੀ ਨਿਵੇਕਲੇ ਢੰਗ ਨਾਲ ਦਾਖਲ ਹੋਣ ਦੀ ਤਿਆਰੀ ਕਰ ਰਹੀ ਹੈ। ਸੁਸਾਇਟੀ, ਪੰਜਾਬ ਵਿੱਚ ਇੱਕ ਅਜਿਹੇ ਰਾਜ ਪੱਧਰੀ ਤਰਕਸ਼ੀਲ ਸਕੂਲ ਦੀ ਸਥਾਪਨਾ ਲਈ ਗੰਭੀਰ ਮੁਢਲੀ ਤਿਆਰੀ ਕਰ ਰਹੀ ਹੈ, ਜੋ ਸਿੱਖਿਆ ਦੇ ਖੇਤਰ ਵਿੱਚ ਆਪਣੀ ਹੀ ਕਿਸਮ ਦਾ ਪਹਿਲਾ ਵਿਗਿਆਨਕ ਲੀਹਾਂ 'ਤੇ ਚਲਾਇਆ ਜਾਣ ਵਾਲਾ ਸਕੂਲ ਹੋਵੇਗਾ। ਇਸ ਵਿਦਿਅਕ ਅਦਾਰੇ ਦਾ ਉਦੇਸ਼ ਉਚ ਪੱਧਰ ਦੀ ਪੜ੍ਹਾਈ ਦੇ ਨਾਲ ਨਾਲ ਬਾਲ-ਮਨਾਂ ਵਿੱਚੋਂ ਅੰਧ-ਵਿਸ਼ਵਾਸਾਂ ਦੇ ਜਾਲੇ ਸਾਫ ਕਰਕੇ ਉਨ੍ਹਾਂ ਦਾ ਸਰਵਪੱਖੀ ਵਿਕਾਸ ਕਰਨਾ ਹੋਵੇਗਾ।

ਤਰਕਸ਼ੀਲ ਸੁਸਾਇਟੀ ਦੀਆਂ ਸਫਾਂ ਅੰਦਰ, ਵੱਖ ਵੱਖ ਪੱਧਰਾਂ 'ਤੇ ਚਲਦੇ ਤਰਕਸ਼ੀਲ ਸਕੂਲ ਦੀ ਸਥਾਪਨਾ ਸਬੰਧੀ ਵਿਚਾਰ ਵਟਾਂਦਰੇ ਨੂੰ, ਭਵਿੱਖ ਦੀ ਯੋਜਨਾ ਦੇ ਰੂਪ ਵਿੱਚ ਸੁਸਾਇਟੀ ਦੇ ਪੰਜਾਬੀ ਭਵਨ ਲੁਧਿਆਣਾ ਵਿਖੇ ਹੋਏ ਨੌਵੇਂ ਡੈਲੀਗੇਟ ਇਜਲਾਸ ਨੇ ਪ੍ਰਵਾਨਗੀ ਦੇ ਦਿੱਤੀ ਹੈ। ਇਸ ਸਕੂਲ ਸਬੰਧੀ ਸੁਸਾਇਟੀ ਦੀ ਪਹਿਲਾਂ ਹੀ ਕੰਮ ਕਰ ਰਹੀ ਸੂਬਾ ਪੱਧਰੀ ਕਮੇਟੀ ਇਸ ਯੋਜਨਾ ਨੂੰ ਹਰ ਪਹਿਲੂ ਤੋਂ ਘੋਖ ਕੇ ਰਿਪੋਰਟ ਪੇਸ਼ ਕਰੇਗੀ ਜਿਸ ਨੂੰ ਇਸ ਮਾਮਲੇ 'ਤੇ ਸੱਦੇ ਜਾਣ ਵਾਲੇ ਵਿਸ਼ੇਸ਼ ਡੈਲੀਗੇਟ ਇਜਲਾਸ ਵਿੱਚ ਅੰਤਿਮ ਤੌਰ ਤੇ ਵਿਚਾਰਿਆ ਜਾਵੇਗਾ।

ਸਕੂਲ ਸਬੰਧੀ ਬਣੀ ਕਮੇਟੀ ਦੀ ਯੋਜਨਾ ਅਨੁਸਾਰ ਇਹ ਸਕੂਲ ਪੰਜਾਬ ਦੇ ਕਿਸੇ ਅਜਿਹੇ ਇਲਾਕੇ ਵਿੱਚ ਘੱਟੋ ਘੱਟ ਪੰਜ ਏਕੜ ਰਕਬੇ ਵਿੱਚ ਸਥਾਪਤ ਕੀਤਾ ਜਾਵੇਗਾ ਜਿੱਥੇ ਸੁਸਾਇਟੀ ਨੇ ਮੁਕਾਬਲਤਨ ਵੱਧ ਸਰਗਰਮੀਆਂ ਕਰਕੇ ਲੋਕਾਂ ਵਿੱਚ ਆਪਣੀ ਥਾਂ ਬਣਾ ਲਈ ਹੈ। ਇਸ ਸਕੂਲ ਦੀ ਸਥਾਪਤੀ ਲਈ ਤੇ ਇਸ ਨੂੰ ਚਲਾਉਣ ਲਈ ਇੱਕ ਟਰਸਟ ਦੀ ਸਥਾਪਨਾ ਕੀਤੀ ਜਾਵੇਗੀ ਜਿਸ ਵਿੱਚ ਕੁਝ ਆਨਰੇਰੀ ਮੈਂਬਰਾਂ ਦੇ ਨਾਲ ਸੁਸਾਇਟੀ ਦੇ ਸਰਗਰਮ ਕਾਰਕੁਨ ਸ਼ਾਮਿਲ ਹੋਣਗੇ। ਸਮੁੱਚੇ ਰੂਪ ਵਿੱਚ ਇਹ ਟਰਸਟ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਜੁਆਬ ਦੇਹ ਹੋਵੇਗਾ।

ਪੰਜਾਬ ਵਿੱਚ ਵਪਾਰਕ ਨਜ਼ਰੀਏ ਨਾਲ ਚਲਾਏ ਜਾ ਰਹੇ ਅਨੇਕਾਂ ਸਕੂਲਾਂ ਤੋਂ ਉਲਟ ਤਰਕਸ਼ੀਲ ਸਕੂਲ 'ਨਾ ਲਾਭ-ਨਾ ਹਾਨੀ' ਦੇ ਅਸੂਲ ਅਨਸਾਰ ਚਲਾਇਆ ਜਾਵੇਗਾ। ਬੱਚਿਆਂ ਦੀ ਪੜ੍ਹਾਈ ਲਈ ਅਪਣਾਏ ਢੰਗ, ਨੈਤਿਕ ਵਿਕਾਸ, ਮਾਨਸਿਕ ਵਿਕਾਸ ਤੇ ਖੇਡਾਂ ਦੇ ਖੇਤਰ ਵਿੱਚ ਪ੍ਰਾਪਤੀਆਂ ਲਈ ਅਪਣਾਏ ਢੰਗ-ਤਰੀਕਿਆਂ ਪੱਖੋਂ ਇਹ ਵਿਦਿਅਕ ਸੰਸਥਾ ਆਪਣੀ ਮਿਸਾਲ ਆਪ ਹੋਵੇਗੀ। ਰੌਸ਼ਨ-ਦਿਮਾਗ ਵਿਦਿਆਰਥੀਆਂ ਦੇ ਪੂਰ ਤਿਆਰ ਕਰਨ ਲਈ ਸਕੂਲ ਵਿੱਚ ਤਰਕਸ਼ੀਲ ਵਿਚਾਰਾਂ ਦੇ ਧਾਰਨੀ ਅਧਿਆਪਕ ਨਿਯੁਕਤ ਕੀਤੇ ਜਾਣਗੇ ਜਿੰਨ੍ਹਾਂ ਨੂੰ ਮਿਆਰੀ ਤਨਖਾਹ ਮਿਲੇਗੀ।

ਸਕੂਲ ਵਿੱਚ ਦਾਖਲਾ, ਟੈਸਟ ਲੈਣ ਉਪਰੰਤ ਸਿਰਫ ਯੋਗਤਾ ਦੇ ਆਧਾਰ 'ਤੇ ਕੀਤਾ ਜਾਵੇਗਾ। ਕੁਝ ਸੀਟਾਂ ਸੁਸਾਇਟੀ ਦੇ ਮੈਂਬਰਾਂ ਦੇ ਬੱਚਿਆਂ ਲਈ ਰਾਖਵੀਆਂ ਹੋਣਗੀਆਂ। ਪੜ੍ਹਾਈ ਦਾ ਪੱਧਰ ਉੱਚਾ ਰੱਖਿਆ ਜਾਵੇਗਾ ਤੇ ਸਿੱਖਿਆ ਦਾ ਮਾਧਿਅਮ ਪੰਜਾਬੀ ਹੋਵੇਗਾ। ਪਰ ਹੋਰਨਾਂ ਭਾਸ਼ਾਵਾਂ ਨੂੰ ਵੀ ਪੂਰੀ ਗੰਭੀਰਤਾ ਨਾਲ ਪੜ੍ਹਾਇਆ ਜਾਵੇਗਾ।

ਸਕੂਲ ਲਈ ਭਾਵੇਂ ਪੰਜਾਬ ਸਕੂਲ ਸਿੱਖਿਆ ਬੋਰਡ ਦਾ ਸਿਲੇਬਸ ਹੀ ਅਪਣਾਉਣ ਦੀ ਯੋਜਨਾ ਹੈ ਪਰ ਇਸ ਦੇ ਨਾਲ ਨਾਲ ਵਿਦਿਆਰਥੀਆਂ ਨੂੰ ਹੋਰ ਵੀ ਬੌਧਿਕ, ਨੈਤਿਕ ਤੇ ਸਰੀਰਕ ਵਿਕਾਸ ਦੇ ਮੌਕੇ ਮੁਹੱਈਆ ਕੀਤੇ ਜਾਣਗੇ। ਸਕੂਲ ਸਿੱਖਿਆ ਬੋਰਡ ਦੇ ਸਿਲੇਬਸ ਤੋਂ ਬਿਨ੍ਹਾਂ ਬੱਚੇ ਧਰਮਾਂ ਦੇ ਤੁਲਨਾਤਮਕ ਅਧਿਐਨ ਦਾ ਵਿਸ਼ਾ ਵੀ ਪੜ੍ਹਨਗੇ ਤਾਂ ਜੋ ਉਹਨਾਂ ਨੂੰ ਤਰਕਸ਼ੀਲ ਪਹੁੰਚ ਵਿੱਚ ਮਦਦ ਮਿਲ ਸਕੇ। ਵੱਖ ਵੱਖ ਧਰਮਾਂ ਬਾਰੇ ਜਾਣਕਾਰੀ ਹਾਸਲ ਕਰਕੇ ਵੀ ਉਹ ਧਾਰਮਿਕ ਬਣਨ ਦੀ ਥਾਂ ਧਰਮਾਂ ਦੇ ਮਨੁੱਖੀ ਸਮਾਜ 'ਚ, ਰੋਲ ਨੂੰ ਜਾਣ ਸਕਣਗੇ। ਕਿਸੇ ਰੱਬੀ ਜਾਂ ਹੋਰ ਦੈਵੀ ਸ਼ਕਤੀ ਪ੍ਰਤੀ ਸ਼ਰਧਾ ਰੱਖਣ ਦੀ ਥਾਂ ਬੱਚਿਆਂ ਨੂੰ ਆਤਮ ਵਿਸ਼ਵਾਸੀ ਮਨੁੱਖ ਬਣਾਉਣ ਜ਼ੋਰਦਾਰ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ। ਇਸ ਲਈ ਸਵੇਰ ਦੀ ਸਭਾ ਕਿਸੇ ਦੇਵੀ ਦੇਵਤੇ ਜਾਂ ਰੱਬ ਅੱਗੇ ਪ੍ਰਾਰਥਨਾ ਕਰਨ ਦੀ ਥਾਂ 'ਮਾਸ ਪੀ.ਟੀ.' ਨਾਲ ਸ਼ੁਰੂ ਹੋਵੇਗੀ। ਇਸ ਮੌਕੇ ਤੇ ਹੀ ਬੱਚਿਆਂ ਵਿੱਚ ਉੱਚੀਆਂ ਇਖਲਾਕੀ ਕਦਰਾਂ-ਕੀਮਤਾਂ ਤੇ ਗੁਣ ਪੈਦਾ

ਕਰਨ ਲਈ ਚੰਗੇ ਵਿਚਾਰਾਂ ਦਾ ਸੰਚਾਰ ਕੀਤਾ ਜਾਇਆ ਕਰੇਗਾ। ਖੇਡਾਂ ਵਿੱਚ ਹਿੱਸਾ ਲੈਣਾ ਹਰ ਬੱਚੇ ਲਈ ਜਰੂਰੀ ਹੋਵੇਗਾ। ਇਸ ਤੋਂ ਬਿਨਾਂ ਵਿਦਿਆਰਥੀਆਂ ਲਈ ਇੱਕ ਨਿਸ਼ਚਿਤ ਸਮਾਂ ਲਾਇਬਰੇਰੀ ਵਿੱਚ ਅਧਿਐਨ ਕਰਨਾ ਜਰੂਰੀ ਹੋਵੇਗਾ।

ਪੜ੍ਹਾਈ ਦੇ ਮਾਮਲੇ ਵਿੱਚ ਨਿਵੇਕਲੀ ਗੱਲ ਇਹ ਹੋਵੇਗੀ ਕਿ ਬੱਚਿਆਂ ਨੂੰ ਸਾਰਾ ਕੰਮ ਸਕੂਲ ਦੇ ਸਮੇਂ ਵਿੱਚ ਹੀ ਕਰਵਾਇਆ ਜਾਵੇਗਾ ਤੇ 'ਹੋਮ ਵਰਕ' ਨਹੀ ਦਿੱਤਾ ਜਾਵੇਗਾ। ਇਸ ਤਰ੍ਹਾਂ ਬੱਚਿਆਂ ਲਈ ਵਾਧੂ ਟਿਊਸ਼ਨ ਦੀ ਲੋੜ ਖਤਮ ਕਰ ਦਿੱਤੀ ਜਾਵੇਗੀ। ਪੜ੍ਹਾਈ ਦਾ ਮਿਆਰ ਉੱਚਾ ਰੱਖਣ ਲਈ ਹਰ ਬੱਚੇ ਵੱਲ ਵਿਅਕਤੀਗਤ ਧਿਆਨ ਦੇਣ ਦੀ ਸਕੀਮ ਵੀ ਬਣਾਈ ਗਈ ਹੈ। ਇਸ ਲਈ ਜਮਾਤ ਵਿੱਚ ਬੱਚਿਆਂ ਦੀ ਗਿਣਤੀ 30 ਰੱਖੀ ਜਾਵੇਗੀ। ਵਿਸ਼ੇਸ਼ ਹਾਲਤਾਂ ਵਿੱਚ ਇਸ ਦੀ ਗਿਣਤੀ ਸਿਰਫ ਪੰਜ ਵੱਧ ਜਾਂ ਪੰਜ ਘੱਟ ਤੱਕ ਦੀ ਛੋਟ ਅਪਣਾਈ ਜਾਵੇਗੀ। ਸਟੇਸ਼ਨਰੀ ਦਾ ਪ੍ਰਬੰਧ ਸਕੂਲ ਵੱਲੋਂ ਹੀ ਹੋਵੇਗਾ।

ਸਕੂਲ ਦੇ ਬੱਚੇ ਦੁਪਹਿਰ ਦਾ ਖਾਣਾ ਸਕੂਲ ਵਿੱਚ ਹੀ ਅਧਿਆਪਕਾਂ ਦੇ ਨਾਲ ਬੈਠ ਕੇ ਲੈਣਗੇ। ਖਾਣੇ ਦਾ ਪ੍ਰਬੰਧ ਸਕੂਲ ਵੱਲੋਂ ਹੀ ਹੋਵੇਗਾ ਤੇ ਇਹ ਗੱਲ ਪੰਜਾਬ ਦੇ ਵਿਦਿਅਕ ਖੇਤਰਾਂ ਵਿੱਚ ਨਵੀ ਹੋਵੇਗੀ। ਸਕੂਲ ਲਈ ਬਣੀ ਕਮੇਟੀ ਇਸ ਨੂੰ ਰਿਹਾਇਸ਼ੀ ਸਕੂਲ ਬਣਾਉਣਾ ਚਾਹੁੰਦੀ ਹੈ। ਕਮੇਟੀ ਦੀ ਸਕੀਮ ਹੈ ਕਿ ਸਕੂਲ ਦੇ ਹੋਸਟਲ ਦੀਆਂ ਡੋਰਮੈਟਰੀਆਂ ਵਿੱਚ ਵਿਦਿਆਰਥੀ ਤੇ ਅਧਿਆਪਕ ਇਕੱਠੇ ਰਹਿਣ ਜਿਸ ਨਾਲ ਉਨ੍ਹਾਂ ਵਿੱਚ ਦੋਸਤਾਨਾ ਸਬੰਧ ਬਣਾਏ ਜਾ ਸਕਣ ਤੇ ਲੋੜ ਪੈਣ ਤੇ ਵਿਦਿਆਰਥੀ ਆਪਣੇ ਉਸਤਾਦਾਂ ਦੀ ਮਦਦ ਲੈ ਸਕਣ।

ਸਕੂਲ ਦੀ ਪੜ੍ਹਾਈ ਪਹਿਲੀ ਕਲਾਸ ਤੋਂ ਸ਼ੁਰੂ ਹੋਵੇਗੀ ਅਤੇ ਦਾਖਲੇ ਸਮੇਂ ਬੱਚੇ ਦੀ ਉਮਰ ਘੱਟ ਤੋਂ ਘੱਟ 5 ਸਾਲ ਹੋਣੀ ਚਾਹੀਦੀ ਹੈ।

ਛੇਵੀਂ ਕਲਾਸ ਤੋਂ ਬੱਚਿਆਂ ਲਈ ਰਿਹਾਇਸ਼ੀ ਪ੍ਰਬੰਧ ਸ਼ੁਰੂ ਹੋਵੇਗਾ। ਇਸ ਸਕੂਲ ਲਈ ਸਾਂਝੀ ਵਿਦਿਆ ਦੀ ਪ੍ਰਣਾਲੀ ਅਪਣਾਈ ਗਈ ਹੈ। ਸ਼ਖਸੀਅਤ ਦੇ ਵਿਕਾਸ ਲਈ ਸਭਿਆਚਾਰਕ ਤੇ ਸਮਾਜਿਕ ਸਰਗਰਮੀਆਂ ਦੇ ਨਾਲ ਨਾਲ ਪ੍ਰਬੰਧਕਾਂ ਨੇ ਸੈਰ-ਸਪਾਟਾ ਗਰੁੱਪਾਂ ਦੀ ਯੋਜਨਾ ਵੀ ਬਣਾਈ ਹੈ। ਸਿੱਖਿਆ ਦੇਣ ਦੇ ਪੱਖੋਂ ਉੱਚਾ ਮਿਆਰ ਰੱਖਣ ਦੇ ਬਾਵਜੂਦ ਤਰਕਸ਼ੀਲ ਸੁਸਾਇਟੀ ਦੀ ਲੀਡਰਸ਼ਿਪ ਵਿਦਿਆਰਥੀਆਂ ਵਿੱਚ ਸਾਹਬੀ ਰੁਚੀਆਂ ਪੈਦਾ ਹੋਣੋਂ ਰੋਕਣ ਪ੍ਰਤੀ ਸੁਚੇਤ ਹੈ। ਇਸ ਲਈ ਸਕੂਲ ਵਿੱਚ ਸਾਫ ਪਰ ਸਾਦੀ ਵਰਦੀ ਲਾਉਣ ਦੀ ਯੋਜਨਾ ਬਣਾਈ ਗਈ ਹੈ। ਵਰਦੀ ਵਿੱਚੋਂ ਫੋਕੇ ਦਿਖਾਵੇ ਦੀ 'ਸ਼ਾਨ' ਨੂੰ ਮਨਫੀ ਕਰ ਦਿੱਤਾ ਗਿਆ ਹੈ।

ਇਸ ਵਿੱਚ ਕੋਈ ਸ਼ੱਕ ਨਹੀ ਕਿ ਉਪਰੋਕਤ ਜ਼ਿਕਰ ਅਧੀਨ ਸਕੂਲ ਦਾ ਸੁਪਨਾ ਬੇਹੱਦ ਖ਼ੂਬਸੂਰਤ ਹੈ ਪਰ ਇਸ ਸੁਪਨੇ ਨੂੰ ਸਾਕਾਰ ਕਰਨ ਲਈ ਸਾਧਨਾਂ ਪੱਖੋਂ ਤਰਕਸ਼ੀਲ ਸੁਸਾਇਟੀ ਦੀ ਸਮਰੱਥਾ ਬੇਹੱਦ ਊਣੀ ਹੈ। ਸਕੂਲ ਦੀ ਸਥਾਪਤੀ ਲਈ ਪੰਜ ਏਕੜ ਜ਼ਮੀਨ ਹਾਸਲ ਕਰਨ, ਰਿਹਾਇਸ਼ੀ ਹੋਸਟਲ ਸਮੇਤ ਇਮਾਰਤ ਦੀ ਉਸਾਰੀ ਕਰਨ, ਸਟਾਫ ਦੀ ਤਨਖਾਹ ਤੇ ਹੋਰ ਖਰਚੇ ਆਦਿ ਪਹਾੜ ਜਿੱਡਾ ਕੰਮ ਹੈ ਜਿਸ ਲਈ ਤਕੜੇ ਵਿਤੀ ਸਾਧਨਾਂ ਦੀ ਜ਼ਰੂਰਤ ਹੈ। ਪਰ ਸ਼ਾਇਦ ਸੁਸਾਇਟੀ ਨੇ ਵੀ ਇਹ ਪਹਾੜ ਨਾਲ ਮੱਥਾ ਲਾਉਣ ਦਾ ਤਹੱਈਆ ਕੀਤਾ ਹੋਇਆ ਹੈ। ਤਰਕਸ਼ੀਲਾਂ ਦੇ ਇਜਲਾਸ ਨੇ ਲੱਖ ਔਕੜਾਂ ਦੇ ਬਾਵਜੂਦ ਇਸ ਪ੍ਰਜੈਕਟ ਨੂੰ ਹੱਥ ਪਾਉਣ ਦਾ ਫੈਸਲਾ ਕੀਤਾ ਹੈ।

ਸਕੂਲ ਦੀ ਉਸਾਰੀ ਸਬੰਧੀ ਧਨ ਜਮੀਨ ਅਤੇ ਆਰਥਿਕ ਸਹਾਇਤਾ ਦੀ ਪੇਸ਼ਕਸ਼ ਲਈ ਸਨੇਹੀਆਂ ਨੂੰ ਸੁਸਾਇਟੀ ਨਾਲ ਸੰਪਰਕ ਕਰਨ ਦੀ ਅਪੀਲ ਕੀਤੀ ਜਾਂਦੀ ਹੈ। ਉਪਰੋਕਤ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਅਸੀ ਸਨੇਹੀਆਂ ਸੂਝਵਾਨਾਂ ਵੱਲੋਂ ਸੁਝਾਅ ਭੇਜੇ ਜਾਣ ਦੀ ਅਪੀਲ ਕਰਦੇ ਹਾਂ।

## ਵਿਦੇਸ਼ ਵਿੱਚੋਂ ਸਹਾਇਤਾ

1. Mr. TARI
   SPARK HILL (ENGLAND) - Rs. 500/-
2. JASVIR, JAGWANT
   WILD GREEN (ENGLAND) - Rs. 500/-
3. DALJIT JOGA
   SOUTH HALL (ENGLAND) - Rs. 500/-
4. RAJ MALHOTRA
   COVENTRY (ENGLAND) - Rs. 500/-



## ਤੁਹਾਡੀਆਂ ਚਿੱਠੀਆਂ

— ਆਰਟੀਕਲ 'ਆਵਾਜ਼ ਦਾ ਸਫਰ' ਪੜ੍ਹਕੇ ਰੌਸ਼ਨੀ ਮਿਲੀ ਤੇ 'ਮੜ੍ਹੀ ਪੂਜਾ' ਆਰਟੀਕਲ ਵੀ ਕਾਬਿਲੇ ਤਾਰੀਫ ਸੀ। ਰਸਾਲੇ ਦਾ ਟਾਈਟਲ ਵੀ ਸੁਝਾਊ ਸੀ। ਸਮੁੱਚਾ ਰਸਾਲਾ ਹੀ ਸਾਂਭਣਯੋਗ ਦਸਤਾਵੇਜ਼ ਸੀ। ਰਸਾਲੇ ਨੂੰ ਮਾਸਿਕ ਕਰਨ ਦੀ ਬੇਨਤੀ ਸਵੀਕਾਰ ਕਰੋ।

ਗੁਰਬਖਸ਼, ਭੂਸ਼ਣ ਕੁਮਾਰ, ਤੇਜਵੰਤ ਸਿੱਧੂ
ਅਤੇ ਹੋਰ ਪਾਠਕ - ਰਾਮਪੁਰਾ ਫੂਲ

— ਮਈ-ਜੂਨ ਅੰਕ ਕਾਫੀ ਚੰਗਾ ਲੱਗਾ ਜਿਸ ਕਾਰਨ ਖਤ ਲਿਖਣ ਲਈ ਮਜਬੂਰ ਹੋਣਾ ਪਿਆ। ਟਾਈਟਲ ਪੇਜ਼ ਵਾਕਈ ਵਧੀਆ ਲੱਗਿਆ। ਰਸਾਲੇ ਨੂੰ ਮਾਸਿਕ ਜਰੂਰ ਕਰੋ।

ਵਹਿਮ ਭਰਮ ਅੰਧ-ਵਿਸ਼ਵਾਸ਼ ਜਿਹੇ ਸੱਪਾਂ ਨੂੰ ਜੋ ਲੈਂਦਾ ਕੀਲ,
ਉਹ ਹੈ ਸਾਡਾ ਸਭਨਾਂ ਦਾ ਪਿਆਰਾ ਨਿਆਰਾ 'ਤਰਕਸ਼ੀਲ'

ਐਸ.ਪੀ.ਸਿੰਘ, ਬੀਰ-ਖੁਰਦ

— ਮਈ-ਜੂਨ ਅੰਕ ਵਿਚਲੇ ਸਾਰੇ ਆਰਟੀਕਲ ਚੰਗੇ ਲੱਗੇ 'ਬਨਾਰਸ ਤੋਂ ਇੱਕ ਸੰਤ', 'ਅਲਟਰਾ ਸਾਊਂਡ ਸਕੈਨਿੰਗ', 'ਮੜ੍ਹੀ ਪੂਜਾ' ਅਤੇ 'ਸ਼ੰਕਾ ਨਵਿਰਤੀ' ਬਹੁਤ ਹੀ ਵਧੀਆ ਲੱਗੀਆਂ।

ਅਮਰਜੀਤ ਅੰਜੀ, ਕੁਲਦੀਪ ਸਿੰਘ
ਸੁਰਗਾਪੁਰੀ, ਕੋਟਕਪੂਰਾ।

— ਬਲਦੇਵ ਆਜ਼ਾਦ ਦਾ ਕਾਵਿ-ਵਿਅੰਗ 'ਰੱਬ ਦੇ ਏਜੰਟ' ਪਸੰਦ ਆਇਆ। ਰਸਾਲੇ ਦੀ ਸਮਗਰੀ ਹੋਰ ਵੀ ਵਧੀਆ ਬਣਾਈ ਜਾਵੇ।

ਅਰਵਿੰਦ ਤੇ ਮਹੇਸ਼
ਪਿੰਡ ਭੂੰਦੜ (ਫਰੀਦਕੋਟ)

— ਕਵਿਤਾ 'ਸਾਧਗਿਰੀ ਦਾ ਨੁਸਖਾ' ਅਤੇ 'ਆਵਾਜ਼ ਦਾ ਸਫਰ' ਕਾਬਿਲੇ ਤਾਰੀਫ ਸਨ। ਇਸਨੂੰ ਮਾਸਿਕ ਕਰ ਕੇ ਧੰਨਵਾਦੀ ਬਣਾਓ।

ਸੁਰਜੀਤ ਸਿੰਘ, ਹਬਸ਼ਾਬਾਦ (ਰੋਪੜ)
ਜਸਪ੍ਰੀਤ ਸਿੰਘ ਮੌੜ (ਮੁਕਤਸਰ)

— 'ਤਰਕਸ਼ੀਲ' ਨੂੰ ਮੈਂ ਕਾਫੀ ਸਮੇਂ ਤੋਂ ਪੜ੍ਹਦਾ ਆ ਰਿਹਾ ਹਾਂ। 'ਤਰਕਸ਼ੀਲ' ਵਿਗਿਆਨਿਕ ਵਿਚਾਰਾਂ ਨੂੰ ਆਪਣੀ ਪੂਰਨ ਸਮਰੱਥਾ ਨਾਲ ਲੋਕਾਂ ਤੱਥ ਲਿਜਾ ਰਿਹਾ ਹੈ। ਸਿਹਤ ਵਿਗਿਆਨ ਅਧੀਨ ਕਾਲਮ ਵਿੱਚ ਤੁਸੀ ਮਾਹਰ ਡਾਕਟਰਾਂ ਨੂੰ ਲੋਕਾਂ ਦੇ ਰੂਬਰੂ ਕਰਕੇ ਵਧੀਆ ਉਪਰਾਲਾ ਕਰ ਰਹੇ ਹੋ। ਜੇ ਇਸ ਕਾਲਮ ਦਾ ਨਾਮ 'ਸਿਹਤ ਵਿਗਿਆਨ ਤੇ ਅਸੀਂ ' ਕਰ ਦਿੱਤਾ ਜਾਵੇ ਤਾਂ ਵਧੀਆ ਹੈ। ਲੋਕਾਂ ਨੂੰ ਨਸ਼ੀਲੇ ਪਦਾਰਥਾਂ ਦੇ ਨੁਕਸਾਨਾਂ ਬਾਰੇ ਸੁਚੇਤ ਕਰਨ ਵਾਲੇ ਆਰਟੀਕਲ ਵੀ ਜਰੂਰ ਦਿੱਤੇ ਜਾਇਆ ਕਰਨ। ਆਪ ਕੋਈ ਅਧਿਐਨ ਕੇਂਦਰ ਵੀ ਸਥਾਪਤ ਕਰੋ ਤਾਂ ਕਿ ਇਸ ਦੁਆਰਾ ਟਰੇਨਿੰਗ ਪ੍ਰਾਪਤ ਵਿਅਕਤੀ ਸਮਾਜ ਦੀ ਵਧੀਆ ਸੇਵਾ ਕਰ ਸਕਣ।

ਵੈਦ ਦਰਸ਼ਨ ਸਿੰਘ
ਸੰਗਰੂਰ।

— ਇਸ ਵਾਰ ਦਾ 'ਤਰਕਸ਼ੀਲ' ਦਿਲਖਿਚਵਾਂ ਰਿਹਾ। 'ਸਾਧਗਿਰੀ ਦਾ ਨੁਸਖਾ' ਤੇ ਸੰਪਾਦਕੀ ਚੰਗੇ ਲੱਗੇ। 'ਮੜ੍ਹੀ ਪੂਜਾ' ਤੇ 'ਬਾਬੇ ਦੀ ਜੇਲ ਯਾਤਰਾ' ਕਾਬਿਲੇ ਤਾਰੀਫ ਸਨ। ਇਸ ਵਾਰ ਦਾ ਰਸਾਲਾ ਹਰ ਪੱਖੋਂ ਪੂਰਾ ਲੱਗਿਆ। 'ਤਰਕਸ਼ੀਲ' ਰੌਸ਼ਨੀ ਦਾ ਪ੍ਰਤੀਕ ਹੈ ਅਤੇ ਨਵੇਂ ਸਮਾਜ ਦਾ ਸਿਰਜਣਹਾਰ। ਇਸਨੂੰ ਮਾਸਿਕ ਜਰੂਰ ਕਰੋ।

ਸੋਢੀ ਸਿੰਘ ਵਿਰਦੀ
ਸ਼ਾਹਕੋਟ।

— ਮੈਂ 'ਤਰਕਸ਼ੀਲ' ਦਾ ਪਾਠਕ ਹਾਂ। ਭਾਰਤ ਅੰਦਰ ਤਰਕਸ਼ੀਲਤਾ ਦੀ ਬੇ-ਹੱਦ ਲੋੜ ਹੈ। ਇੱਥੋਂ ਦੀ ਜਨਤਾ ਜਾਤਪਾਤੀ, ਨਸਲੀ, ਧਾਰਮਿਕ ਸੰਗਲਾਂ ਵਿੱਚ ਬੱਝੀ ਹੋਈ ਹੈ। ਤਰਕਸ਼ੀਲ ਵਿੱਚ ਅਜਿਹੀਆਂ ਸਮੱਸਿਆਵਾਂ ਬਾਰੇ ਆਰਟੀਕਲ ਛਪਦੇ ਰਹਿੰਦੇ ਹਨ। ਤੁਹਾਨੂੰ ਪੁਰਾਤਨ ਸੰਸਕ੍ਰਿਤੀ ਬਾਰੇ ਵੀ ਲੇਖ ਦੇਣੇਂ ਚਾਹੀਦੇ ਹਨ ਜਿਸਨੂੰ ਧਾਰਮਿਕ ਆਗੂ ਸਲਾਹੁੰਦੇ ਨਹੀ ਥੱਕਦੇ ਅਤੇ ਮੰਨੂਵਾਦ ਦਾ ਛਾਇਆ ਅਜੇ ਤੱਕ ਵੀ ਸਮਾਜ ਵਿੱਚ ਵੇਖਣ ਨੂੰ ਮਿਲਦਾ ਹੈ। ਮੀਟ ਪਲਾਂਟ ਸਬੰਧੀ ਸੰਪਾਦਕੀ ਜੁੱਰਤ ਭਰੀ ਹੈ। ਪੁਰਾਤਨ ਹਿੰਦੂ ਗਰੱਥਾਂ ਅੰਦਰ ਮੀਟ ਖਾਣ ਦਾ ਵਾਰ ਵਾਰ ਜਿਕਰ ਆਉਂਦਾ ਹੈ। ਤਰਕਸ਼ੀਲਾਂ ਦੀ ਚੰਡੀਗੜ੍ਹ ਰੈਲੀ ਇਤਿਹਾਸਿਕ ਮਹੱਤਤਾ ਵਾਲੀ ਸੀ।

ਸਾਗਰ ਸਿੰਘ ਸਾਗਰ
ਖੁੱਡੀਕਲਾਂ (ਸੰਗਰੂਰ)

## ਵਣ ਮਹਾਂਉਤਸਵ

ਇੱਕ ਚੀਨੀ ਕਹਾਵਤ ਹੈ –

'ਜਿਸ ਨੇ ਇੱਕ ਪਹਿਰ ਖੁਸ਼ ਰਹਿਣਾ ਹੋਵੇ ਉਹ ਸ਼ਰਾਬ ਪੀ ਸਕਦਾ ਹੈ ਜਿਸ ਨੇ ਇੱਕ ਵਰ੍ਹਾ ਖੁਸ਼ ਰਹਿਣਾ ਹੋਵੇ ਉਹ ਵਿਆਹ ਕਰਵਾ ਸਕਦਾ ਹੈ ਪਰ ਜਿਸ ਨੇ ਪੂਰੀ ਜਿੰਦਗੀ ਖੁਸ਼ ਰਹਿਣਾ ਹੋਵੇ ਉਹ ਇੱਕ ਬਾਗ ਲਾਵੇ।'

ਇਹ ਕਹਾਵਤ ਦਰਖਤਾਂ ਦੀ ਮਹੱਤਤਾ ਨੂੰ ਬੜੇ ਸੋਹਣੇ ਸ਼ਬਦਾਂ ਵਿਚ ਉਜਾਗਰ ਕਰਦੀ ਹੈ। ਹਰ ਕੋਈ ਚਾਹੇ ਬਾਗ ਤਾਂ ਨਾ ਲਾ ਸਕਦਾ ਹੋਵੇ ਪਰ ਦੋ ਚਾਰ ਦਰਖਤ ਤਾਂ ਜਰੂਰ ਹੀ ਲਗਾ ਸਕਦਾ ਹੈ।ਇਹ ਦਰਖਤ ਕਿਤੇ ਵੀ ਲਗਾਏ ਜਾ ਸਕਦੇ ਹਨ ਚਾਹੇ ਉਹ ਜ਼ਮੀਨ ਤੁਹਾਡੀ ਆਪਣੀ ਹੋਵੇ, ਕਿਸੇ ਹੋਰ ਦੀ ਹੋਵੇ ਜਾਂ ਸਾਂਝੀ ਸਰਵਜਨਿਕ ਜਗ੍ਹਾ ਹੋਵੇ। ਕਿਉਂਕਿ ਇੱਕ ਦਰਖਤ ਜਦ ਸਿੱਧੇ ਰੂਪ ਵਿੱਚ ਸਾਨੂੰ ਕੁਝ ਨਹੀਂ ਦੇ ਰਿਹਾ ਜਾਪਦਾ ਤਦ ਵੀ ਅਸਿੱਧੇ ਤੌਰ ਤੇ ਸਾਡੀ ਜ਼ਿੰਦਗੀ ਨੂੰ ਵਧੇਰੇ ਸੁਹਾਵਣੀ ਬਣਾ ਰਿਹਾ ਹੁੰਦਾ ਹੈ।ਸਰੀਰ ਨੂੰ ਤਾਜ਼ਗੀ ਦੇਣ ਵਾਲੀ ਸ਼ੁੱਧ ਹਵਾ, ਮਨ ਨੂੰ ਸ਼ਾਂਤੀ ਬਖਸ਼ਣ ਵਾਲੀ ਹਰਿਆਲੀ, ਪਸ਼ੂ-ਪੰਛੀਆਂ ਦਾ ਬਸੇਰਾ ਬਣ ਕੇ ਪੈਦਾ ਹੋਣ ਵਾਲਾ ਕੁਦਰਤੀ ਸੰਤੁਲਨ ਅਤੇ ਹੋਰ ਬੜੀਆਂ ਦੇਣਾਂ ਨੂੰ ਵਿਅਕਤੀਗਤ ਮਾਲਕੀ ਦੀਆਂ ਹੱਦਾਂ ਕੈਦ ਨਹੀਂ ਰੱਖ ਸਕਦੀਆਂ।

ਇਸ ਪ੍ਰਸੰਗ ਵਿੱਚ ਇਸਰਾਈਲ ਦੀ ਉਦਾਹਰਣ ਬੜੀ ਪ੍ਰੇਰਨਾਦਾਇਕ ਅਤੇ ਅਮਲ ਕਰਨ ਯੋਗ ਹੈ। ਇਸਰਾਈਲ ਦੀ ਸਥਾਪਨਾ ਦੇ ਸਮੇਂ ਉਥੋਂ ਦੀ ਬਹੁਤੀ ਧਰਤੀ ਉਜਾੜ ਮਾਰੂਥਲ ਵਾਂਗ ਸੀ। ਹੋਰ ਯਤਨਾਂ ਦੇ ਨਾਲ ਨਾਲ ਉਥੇ ਚੇਤਨ ਤੌਰ ਤੇ ਇਹ ਰਵਾਇਤ ਸਥਾਪਿਤ ਕੀਤੀ ਗਈ ਕਿ ਲੋਕ ਆਪਣੇ ਮਰ ਜਾਣ ਵਾਲੇ ਪਿੱਤਰਾਂ ਦੀ ਯਾਦ ਵਿੱਚ ਕਬਰਾਂ ਬਣਾਉਣ ਦੀ ਬਜਾਏ ਦਰਖਤ ਲਗਾਉਣ। ਇਸ ਰਵਾਇਤ ਦੇ ਆਸਰੇ ਹੁਣ ਇਸਰਾਈਲ ਵਿੱਚ ਪੂਰੇ-ਸੂਰੇ ਜੰਗਲ ਪੈਦਾ ਹੋ ਗਏ ਹਨ। ਜਿੱਥੇ ਮਟੀਆਂ ਅਤੇ ਕਬਰਾਂ ਬਨਾਉਣ ਨਾਲ ਜਗ੍ਹਾ, ਇੱਟਾਂ, ਸੀਮਿੰਟ ਦਾ ਨੁਕਸਾਨ ਹੋਣਾ ਸੀ ਅਤੇ ਕਈ ਤਰ੍ਹਾਂ ਦੇ ਅੰਧਵਿਸ਼ਵਾਸ਼ੀ ਕਾਰਜਾਂ ਲਈ ਹਾਲਤਾਂ ਬਣਨੀਆਂ ਸਨ ਉਥੇ ਮ੍ਰਿਤਕਾਂ ਦੀ ਯਾਦ ਵਿੱਚ ਇੱਕ ਦਰਖਤ ਲਗਾਉਣ ਦੀ ਰਵਾਇਤ ਨੇ ਉਥੋਂ ਦੇ ਸਮੁੱਚੇ ਵਾਤਾਵਰਣ ਵਿੱਚ ਇੱਕ ਸੁਹਾਵਣੀ ਤਬਦੀਲੀ ਲਿਆਂਦੀ ਹੈ।

ਜੁਲਾਈ-ਅਗਸਤ ਦੇ ਮਹੀਨੇ ਬਾਰਸ਼ਾਂ ਦੇ ਮਹੀਨੇ ਹਨ। ਇਹਨਾਂ ਮਹੀਨਿਆਂ ਵਿੱਚ ਲਾਇਆ ਗਿਆ ਹਰ ਪੌਦਾ ਬੜੀ ਆਸਾਨੀ ਨਾਲ ਮੌਲ ਉੱਠਦਾ ਹੈ। ਆਓ ਅਸੀਂ ਵੀ ਆਲੇ ਦੁਆਲੇ ਨੂੰ ਸੁਹਾਵਣਾ ਬਣਾਉਣ ਵਿੱਚ ਹਿੱਸਾ ਪਾਈਏ। ਕੁਝ ਦਰਖਤ ਲਗਾ ਕੇ ਵਣ ਮਹਾਂਉਤਸਵ ਨੂੰ ਅਪਨਾਈਏ ਅਤੇ ਮਨਾਈਏ।

| If Undelivered Please Return To:- | BOOK-POST (PRINTED MATTER) |
|---|---|
| **TARAKSHEEL** | To........................................ |
| **Post Box No.22** | ........................................ |
| **BARNALA-148101** | ........................................ |